੧ ਓ

॥ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਰਣਜੀਤ ਸਿੰਘ ਵਿਰਕ

ਮਾਰਚ, 1975

# ਜੀਵਨ ਨਗਰ

ਪ੍ਰੀਤਮ ਸਿੰਘ ਕਵੀ

ਪ੍ਰਕਾਸ਼ਕ :

ਨਵਾਂ ਹਿੰਦੁਸਤਾਨ ਪਬਲਿਸ਼ਰਜ਼

ਮੁਲ—੭੦ ਨਵੇਂ ਪੈਸੇ।

# ਅਰੰਭਕ ਸ਼ਬਦ

"ਜੀਵਨ ਨਗਰ ਦੀ ਕਹਾਣੀ" ਮੇਰੇ ਪਾਸੋਂ ਨਾ ਲਿਖੀ ਜਾ ਸਕਦੀ ਜੇ ਮੇਰੀ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਿਆਰ-ਖਿੱਚ ਕਾਇਮ ਨਾ ਰਹਿੰਦੀ। ਨਾਮਧਾਰੀ ਪ੍ਰੋਗ੍ਰੈਸਿਵ ਪਾਰਟੀ ਦੇ ਖਾਤਮੇ ਬਾਦ ਨਾਮਧਾਰੀ ਪੰਥ ਵਿੱਚ ਮੇਰਾ ਆਉਣ-ਜਾਣ ਮੁਕੰਮਲ ਤੌਰ ਤੇ ਖ਼ਤਮ ਹੋ ਚਕਾ ਸੀ। ਪਰ ਚੰਗੇ ਭਾਗਾਂ ਨੂੰ ਨਾਮਧਾਰੀ ਮੈਨੂੰ ਹੋਰ ਦੁਨੀਆਂ ਤੋਂ ਸਦਾ ਪਿਆਰੇ ਲਗਦੇ ਰਹੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਿਆਰ ਮੇਰੇ ਅੰਦਰਲੀਆਂ ਡੂੰਘੇਰੀਆਂ ਤੈਹਾਂ ਹੇਠ ਜਾ ਛੁਪਿਆ।

ਬਚਪਨ, ਸਵਰਗਵਾਸੀ ਸਤਿਗੁਰੂ ਜੀ ਦੀ ਛਾਂ ਅਤੇ ਗੋਦ ਵਿਚ ਮਾਣਿਆਂ ਸੀ। ਜਵਾਨੀ ਦਾ ਅਰੰਭ ਵੀ ਉਹਨਾਂ ਪਵਿਤਰ ਨੈਣਾਂ ਦੀ ਦੇਖ ਰੇਖ ਹੇਠ ਹੋਇਆ ਜੋ ਸਾਨੂੰ ਪਵਿਤਰਤਾ ਦੀਆਂ ਉਚੀਆਂ ਟੀਸੀਆਂ ਤੇ ਖੜਨਾ ਲੋੜਦੇ ਸਨ, ਗੁੱਸਾ, ਗਿਲਾ, ਸਨੇਹ ਤੇ ਹਮਦਰਦੀ ਮੈਨੂੰ ਨਾਲੋ ਨਾਲ ਮਿਲਦੇ ਰਹੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਲਈ ਪਿਆਰ ਦਾ ਸਾਕਾਰ ਸਨ। ਉਹਨਾਂ ਇਹ ਚੰਗੀ ਤਰ੍ਹਾਂ ਅਨੁਭਵ ਕਰ ਲਿਆ ਸੀ ਕਿ ਇਹ ਇਕੋ ਚੀਜ਼ ਦੀ ਕੈਦ ਪਰਵਾਨ ਕਰ ਸਕਦਾ ਹੈ ਤੇ ਉਹ ਹੈ ਪਿਆਰ।

ਤੇ ੧੪ ਸਾਲ ਦੇ ਦੂਰ-ਵਾਸ ਦੇ ਬਾਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੁੜ ਮੇਰੇ ਅੰਦਰ ਉਸ ਪਿਆਰ ਆਕਰਸ਼ਣ ਨੂੰ ਜਗਾਇਆ ਜੋ ਕੇਵਲ ਇਕੋ ਰੀਝ ਦੇ ਅਧੀਨ ਕੰਮ ਕਰ ਰਿਹਾ ਸੀ ਕਿ ਮਰਨੋਂ ਪਹਿਲਾਂ ਇਕ ਵਾਰ ਜ਼ਰੂਰ 'ਉਹਨਾਂ ਨੂੰ' ਵੇਖ ਸਕਾਂ!

ਮੈਂ ਕਰੀ ਵਾਲਾ (ਜ਼ਿਲਾ ਹਿਸਾਰ, ਹਲਕਾ ਸ੍ਰੀ ਜੀਵਨ ਨਗਰ) ਨੂੰ ਜਾਂਦਾ ਜਾਂਦਾ ਅਚਾਨਕ ਰੁਕ ਗਿਆ ਜਦੋਂ ਪਤਾ ਲਗਾ ਕਿ ਨਹਿਰੋਂ

ਪਾਰ ਡੇਢ ਫਰਲਾਂਗ ਤੇ ਦਿਸਦਾ ਇਹ ਪਿੰਡ ਸ੍ਰੀ ਜੀਵਨ ਨਗਰ ਹ
ਇਹ ਗੱਲ ਅੰਤ ਫਰਵਰੀ ੧੯੫੬ ਦੀ ਹੈ। ਮੈਂ ਫੇਰ ਚਿਰ ਬਾਦ ਆਪਣੇ ਮਨ ਮੀਤ ਸਤਿਗੁਰੂ ਨੂੰ ਮਿਲਿਆ। ਬੁਢਾਪੇ ਨੇ ਮੇਰੇ ਪੂਜ ਤੇ ਪਿਆਰੇ ਸਤਿਗੁਰੂ ਦੇ ਮੁਖ ਮੰਡਲ ਨੂੰ ਝੁਰੜਾ ਦਿਤਾ ਸੀ। ਪਰ ਉਸ ਦੀ ਚਮਕ ਦਮਕ ਤੇ ਪ੍ਰਭਾਵ ਨੂੰ ਕਾਲ ਵੀ ਬੁਢਿਆਂ ਨਾ ਕਰ ਸਕਿਆ। ਇਕ ਪਲ ਵਿਚ ਹੀ ਅਸੀਂ, ਗੁਰੂ ਚੇਲਾ, ਪਿਤਾ ਪੁਤ੍ਰ ਤੇ ਪਰਸਪਰ ਪਿਆਰ ਕਰਨ ਵਾਲੇ, ਇਵੇਂ ਇਕ ਮਿਕ ਹੋ ਗਏ ਜਿਵੇਂ ਭੰਬੀਰੀ ਦੇ ਪੱਤ੍ਰਾਂ ਜਿੰਨਾ ਅੰਤਰ ਵੀ ਨਾ ਹੋਵੇ।

ਅਗਲੇਰੇ ਦਿਨ ਘਣਛਾਵੀਆਂ, ਖੁਸ਼ਬੋ ਖਿਲਾਰਦੀਆਂ ਡੇਕਾਂ ਦੇ ਹੇਠ ਇਕ ਦਭ ਦੀ ਸਫ ਉਪਰ ਸਾਦਾ ਜੇਹੇ ਬਸਤਰ ਤੇ ਬੈਠੇ ਸਤਿਗੁਰੂ ਜੀ ਕਹਿ ਰਹੇ ਸਨ :

"ਕਵੀ ਜੀ, ਮੇਰਾ ਜੀ ਕਰਦਾ ਹੈ, ਤੁਸੀਂ ਜੀਵਨ ਨਗਰ ਬਾਬਤ ਇਕ ਟ੍ਰੈਕਟ ਲਿਖੋ ਕਿ ਇਹ ਕਿਨ੍ਹਾਂ ਜਤਨਾਂ ਨਾਲ ਤੇ ਕਿਵੇਂ ਕਿਵੇਂ ਤਿਆਰ ਕੀਤਾ ਗਿਆ ਹੈ।" ਉਹਨਾਂ ਇਹ ਕਹਾਣੀ ਸੰਖੇਪ ਵਿਚ ਮੈਨੂੰ ਸੁਣਾਈ।

ਮੈਨੂੰ ਇਹ ਯਕੀਨ ਹੋ ਚੁਕਾ ਸੀ ਕਿ ਉਹ ਮੇਰੀ ਕਲਮ ਨੂੰ ਮਾਣ ਦਿੰਦੇ ਹਨ। ਮੈਂ ਉਪਨਾਮ 'ਕਵੀ' ਰਖਦਾ ਹਾਂ ਪਰ ਕਵਿਤਾ ਮੈਨੂੰ ਕਦੇ ਵਿਰਲੀ ਵਾਂਵੀਂ ਹੀ ਅਹੁੜੀ ਹੈ। ਲੇਖਕ ਬਣਨ ਦੀ ਸਮਰਥਾ ਰਖਦਿਆਂ ਵੀ ਮੈਂ ਇਸ ਮਹਾਨ ਉਤਮ ਕਲਾ ਨੂੰ ਵਿਕਸਤ ਨਹੀਂ ਕਰ ਸਕਿਆ। ਕੇਵਲ ਸਤਿਗੁਰੂ ਦੇ ਪਿਆਰ ਤੇ ਧਿਆਨ ਨੇ ਮੈਨੂੰ ਆਪਣੀ ਸੇਵਾ ਦੇ ਯੋਗ ਬਣਾ ਲਿਆ। ਅਤੇ ਅਨੇਕਾਂ ਸਾਲਾਂ ਬਾਦ ਚੁਪ ਚਾਪ ਮੇਰੀ ਕਲਮ ਨੇ ਫੇਰ ਜੁੰਬਸ਼ ਖਾਧੀ ਤੇ ਉਹਦਾ ਪਹਿਲਾ ਉਦਗਾਰ ਇਹ ਪੁਸਤਕਾ ਸੀ।

ਇਸ ਪੁਸਤਕ ਦਾਂ ਤੱਤ ਨਿਰੋਲ ਅਤੇ ਹਕੀਕੀ ਹੈ ਜਦੋਂ ਕਿ ਇਸ ਨੂੰ ਕਲਪਨਾ ਦੇ ਬੁਰਸ਼ ਨਾਲ ਉਘਾੜਨ ਦਾ ਜਤਨ ਕੀਤਾ ਹੈ। ਮੈਂ ਇਸ ਛੋਟੀ ਜਿੰਨੀ ਲਿਖਤ ਵਿਚ ਨਾਮਧਾਰੀਆਂ ਦੀਆਂ ਰਵਾਇਤਾਂ, ਸਤਿਗੁਰੂ ਜੀ ਦੀ ਮਹਾਨਤਾ ਅਤੇ ਧਰਤੀ ਦੇ ਧਰਮ ਨੂੰ ਸੁਭਾਵਕ ਹੀ ਰੂਪਣ ਦੀ ਨਿਰਮਾਣ ਕੋਸ਼ਿਸ਼ ਕੀਤੀ ਹੈ । ਇਸਦਾ ਅਗਲਾ ਭਾਗ ਤੱਤ ਭਰਪੂਰ ਤੇ ਬੜਾ ਲੋੜੀਂਦਾ ਹੈ, ਪਰ ਉਹ ਯਥਾਰਥ ਅੰਕੜਿਆਂ ਬਿਨਾਂ

ਅਧੂਰਾ ਰਹਿਣਾ ਸੀ ਇਸ ਲਈ ਇਸ ਪੁਸਤਕ ਦੇ ਲਿਖਣ ਸਮੇਂ ਅਗਲਾ ਭਾਗ ਉਡੀਕ ਵਿਚ ਹੀ ਰਹਿ ਗਿਆ।

ਇਸ ਲਿਖਤ ਨੂੰ ਕਿੰਨਾਂ ਚਿਰ ਹੀ ਮੇਰੇ ਮੇਜ਼ ਦੇ ਦਰਾਜਾਂ ਤੇ ਫਾਇਲਾਂ ਵਿਚ ਏਧਰ ਓਦਰ ਭਟਕਣਾ ਪਿਆ ਤੇ ਇਹਦੀ ਖ਼ੁਸ਼ਕਿਸਮਤੀ ਨੂੰ ਇਕ ਦਿਨ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਆ ਗਏ। ਉਹਨਾਂ ਰੋਜ਼ਾਨਾਂ 'ਨਵਾਂ ਹਿੰਦੁਸਤਾਨ' ਦੇ ਕਾਲਮਾਂ ਵਿਚ ਇਹਨੂੰ ਥਾਂ ਦੇ ਕੇ ਵਡਿਆਇਆ ਅਤੇ ਉਸ ਦਿਨ ਮੇਰੀ ਹੈਰਾਨੀ ਦੀ ਸੀਮਾਂ ਮੁਕ ਗਈ ਜਦੋਂ ਡਾਕ ਰਾਹੀਂ ਮੈਨੂੰ 'ਜੀਵਨ ਨਗਰ ਦੀ ਕਹਾਣੀ' ਪੁਸਤਕਾ ਦੀ ਸ਼ਕਲ ਵਿਚ ਮਿਲੀ। ਲਾਇਲਪੁਰੀ ਜੀ ਦੇ ਸੁਯੋਗ ਸਪੁਤ੍ਰ ਤੇ ਮੇਰੇ ਅਜ਼ੀਜ਼ ਸ੍ਰੀ ਸ. ਸ. ਮਨਧੀਰ ਦਾ ਲਿਖਿਆ ਪਤ੍ਰ ਵੀ ਨਾਲ ਸੀ ਕਿ ਉਹ 'ਹੋਲੇ ਮਹੱਲੇ, ਤੋਂ ਪਹਿਲੋਂ ਪਹਿਲ ਇਸ ਕਹਾਣੀ ਨੂੰ ਮਾਰਕੀਟ ਵਿਚ ਲੈ ਆਉਣਾ ਚਾਹੁੰਦੇ ਹਨ।

ਮੈਂ ਉਕਤ ਪਿਤਾ-ਪੁਤ੍ਰ ਦਾ ਧੰਨਵਾਦ ਕਰਾਂ ਕਿ ਚੁਪ ਰਹਾਂ, ਨਿਰਣਾ ਨਹੀਂ ਕਰ ਸਕਿਆ ਪਰ ਇਕ ਨਿਰਨਾ ਜ਼ਰੂਰ ਕਰ ਲਿਆ ਹੈ ਕਿ ਮੇਰੀ ਕ੍ਰਿਤਗਤਾ ਤੇ ਧਨਵਾਦ ਮੇਰੇ ਪਿਆਰੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬਾਰ ਬਾਰ ਮਿਲਦੇ ਰਹਿਣੇ ਚਾਹੀਦੇ ਹਨ (ਭਾਵੇਂ ਉਨ੍ਹਾਂ ਨੂੰ ਇਨ੍ਹਾਂ ਦੀ ਰਤੀ ਭਰ ਜ਼ਰੂਰਤ ਨਹੀਂ) ਜਿਨ੍ਹਾਂ ਨੇ ਅਜੇਹੇ ਹਾਲਾਤ ਸਿਰਜ ਦਿਤੇ ਜਿਨ੍ਹਾਂ ਨਾਲ ਅਸੀਂ ਪੁਰਾਣੇ ਮਿਤ੍ਰ ਮੁੜ ਪੰਥ ਦੀ ਸੇਵਾ ਵਿਚ ਆ ਗਏ, ਤੇ ਉਹਨਾਂ ਰੋਜ਼ਾਨਾਂ 'ਨਵਾਂ ਹਿੰਦੁਸਤਾਨ' ਨੂੰ ਜਨਮ ਦਿਤਾ ਤੇ ਆਪ ਨੇ ਇਸਨੂੰ ਅਨੇਕਾਂ ਸੰਕਟਾਂ ਚੋਂ ਉਬਾਰਿਆ ਅਤੇ ਜਿਨ੍ਹਾਂ ਦੀ ਕ੍ਰਿਪਾ ਨਾਲ ਇਕ ਮਿਤ੍ਰ ਨੇ ਦੂਜੇ ਮਿਤ੍ਰ ਨੂੰ ਬਦੋ ਬਦੀ ਲੇਖਕ-ਬਾਜ਼ਾਰ ਵਿਚ ਲੈ ਆਂਦਾ।

ਮੇਰੇ ਪਿਆਰਿਆਂ ਦਾ ਇਹ ਉਦਮ ਮੈਨੂੰ ਪ੍ਰੇਰਦਾ ਹੈ ਕਿ ਮੈਂ ਸ੍ਰੀ ਜੀਵਨ ਨਗਰ ਦੀ ਕਹਾਣੀ ਦਾ ਅਗਲਾ ਭਾਗ ਵੀ ਜ਼ਰੂਰ ਹੀ ਲਿਖਾਂ ਤਾਕਿ ਮੇਰੇ ਪ੍ਰੀਤਮ ਸਤਿਗੁਰੂ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਪਣੇ ਸਿਖਾਂ ਲਈ ਇਕ ਮਹਾਨ-ਤਰ ਕਾਰਨਾਮਾ ਕੁਛ ਨਾ ਕੁਛ ਰੂਪ-ਮਾਨ ਹੋ ਸਕੇ।

ਸ੍ਰੀ ਜੀਵਨ ਨਗਰ, —ਪ੍ਰੀਤਮ ਸਿੰਘ ਕਵੀ।

# ਕੁਝ ਮੇਰੇ ਵੱਲੋਂ

ਸ੍ਰੀ ਭੈਣੀ ਸਾਹਿਬ ਵਿਚ ਇਕ ਦਿਨ ਕਥਾ ਸੁਣਦਿਆਂ ਹੋਇਆਂ ਇਕ ਪਰਸੰਗ ਆਇਆ—ਸਤਿਗੁਰੂ ਰਾਮ ਸਿੰਘ ਜੀ ਨੂੰ ਇਕ ਬੁਢੜੀ ਮਾਈ ਇਕ ਭਾਰੀ ਗੰਢੜੀ ਚੁੱਕੀ ਹੋਈ ਮਿਲੀ। ਉਨ੍ਹਾਂ ਨੇ ਉਸ ਨੂੰ ਕੁਝ ਦਾਨ ਦਿਤਾ ਤੇ ਨਾਲ ਦੇ ਸਿੱਖਾਂ ਨੂੰ ਦੱਸਿਆ—ਇਹ ਗੰਗਾ ਸੀ।

ਪੌਰਾਣਕ ਕਹਾਣੀਆਂ ਵਿਚ ਇਸ ਸ੍ਰਿਸ਼ਟੀ ਦੀ ਹਰ ਚੀਜ਼ ਦਾ ਇਕ ਮਨੁੱਖੀ ਰੂਪ ਵੀ ਹੈ। ਉਸ ਇਤਿਹਾਸ ਦੇ ਹਰ ਪਾਤਰ ਨੂੰ ਉਸ ਦੇ ਅਸਲ ਰੂਪ ਵਿਚ ਚਿਤਰਨ ਦੇ ਨਾਲ ਨਾਲ ਮਨੁੱਖ ਨੇ ਉਸ ਵੇਲੇ ਆਪਣੇ ਮਨੁੱਖੀ ਰੂਪ ਵਿਚ ਚਿਤਰਿਆ ਹੈ ਜਿਸ ਵੇਲੇ ਉਸ ਨਾਲ ਆਪ ਕਿਸੇ ਤਰ੍ਹਾਂ ਦੀ ਗੱਲ ਕਰਨੀ ਹੋਵੇ। ਉਸ ਕੋਲੋਂ ਉਸ ਵੇਲੇ ਓਹੋ ਹੀ ਬੋਲੀ ਬੁਲਵਾਈ ਹੈ ਜਿਸ ਨੂੰ ਮਨੁੱਖ ਆਪ ਬੋਲਦਾ ਤੇ ਸਮਝਦਾ ਹੈ।

ਪਿਛਲੇ ਸਮੇਂ ਦਾ ਮਨੁਖ ਇਹੋ ਜਿਹੀਆਂ ਕਹਾਣੀਆਂ ਨੂੰ ਸ਼ੌਕ ਤੇ ਸ਼ਰਧਾ ਨਾਲ ਸੁਣਦਾ ਸੀ ਤੇ ਕਹਾਣੀਆਂ ਦੇ ਚਮਤਕਾਰਾਂ ਨੂੰ ਵਿਸ਼ਵਾਸ ਨਾਲ ਮੰਨਦਾ ਸੀ।

ਅਜ ਦਾ ਮਨੁਖ ਉਨ੍ਹਾਂ ਕਲਪਤ ਕਹਾਣੀਆਂ ਨੂੰ ਪੜ੍ਹਦਾ ਸੁਣਦਾ ਤਾਂ ਹੈ—ਵਿਸ਼ਵਾਸ ਨਹੀ ਕਰਦਾ। ਪਰ ਕਵੀ ਜੀ ਦੀ 'ਜੀਵਨ ਨਗਰ ਦੀ ਕਹਾਣੀ' ਸਿਰਫ਼ ਪਾਤਰਾਂ ਵੱਲੋਂ ਕਲਪਤ ਹੈ ਵਿਸ਼ੈ-ਵਸਤੂ ਵੱਲੋਂ ਯਥਾਰਥਕ ਹੈ। ਇਨ੍ਹਾਂ ਦੀ ਕਹਾਣੀ ਦੇ ਪਾਤਰ ਜੀਵਨ ਨਗਰ ਦੀ ਧਰਤੀ ਤੇ ਲਾਗ ਚਾਗ ਦੇ ਪਿੰਡ ਹਨ, ਜਿੰਨਾਂ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਕਾਇਆ ਕਲਪ ਕੀਤਾ ਹੈ। ਉਹ ਧਰਤੀ ਆਪਣੀ ਕਹਾਣੀ ਆਪ ਹੀ ਸੁਣਾਉਂਦੀ ਹੈ ਜਿਸ ਵਿਚ ਉਨ੍ਹਾਂ ਸਾਰੀਆਂ ਹੀ ਭਾਵਨਾਵਾਂ ਦਾ ਵਰਨਣ ਹੈ ਜਿਹੜੀਆਂ ਇਕ ਇਸਤ੍ਰੀ-ਪਾਤਰ ਵਿਚ ਹੋ ਸਕਦੀਆਂ ਨੇ।

ਸਦੀਆਂ ਤੋਂ ਵਿਸਰੀ-ਵਾਂਜੀ ਮਨੁੱਖੀ ਛੋਹ ਲਈ ਤਰਸਦੀ ਧਰਤੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਨਿਗਾਹਾਂ ਤੇ ਉਨ੍ਹਾਂ ਦੇ ਜਤਨਾਂ ਦੀ ਛੋਹ ਨਿਸਰਦੀ ਲਹਿਲਹਾਂਉਂਦੀ ਤੇ ਮਨੁੱਖੀ ਹਾਸਿਆਂ ਨਾਲ ਖਿੜਖਿੜ ਪੈਂਦੀ ਅੰਨਪੂਰਣਾ ਦੇ ਰੂਪ ਵਿਚ ਚਿਤਰ ਕੇ ਕਵੀ ਜੀ ਨੇ ਉਸ ਇਲਾਕੇ ਦੀ ਅਸਲ ਕਹਾਣੀ ਪੇਸ਼ ਕੀਤੀ ਹੈ ਜਿਹੜਾ ਪੰਜਾਬ ਦਾ ਨਿਘਰਿਆ ਤੇ ਪੱਛੜਿਆ ਹੋਇਆ ਇਲਾਕਾ ਸਮਝਿਆ ਜਾਂਦਾ ਸੀ। ਜੇ ਇਸ ਇਲਾਕੇ ਦਾ ਇਤਿਹਾਸ, ਇਤਿਹਾਸ ਵਾਂਗ ਹੀ ਲਿਖਿਆ ਜਾਂਦਾ ਤਾਂ ਇਸ ਵਿਚ ਇਹ ਰੋਚਕਤਾ ਨਹੀਂ ਸੀ ਹੋਣੀ ਜਿਹੜੀ ਕਵੀ ਜੀ ਦੇ ਕਲਪਤ ਪਾਤਰਾਂ ਨੇ ਆਪਣੀਆਂ ਭਾਵਨਾਵਾਂ ਦੇ ਬਿਆਨ ਰਾਹੀਂ ਭਰ ਦਿੱਤੀ ਹੈ।

—ਅਮਰ ਭਾਰਤੀ
ਹਰੀ ਨਗਰ, ਨਵੀਂ ਦਿਲੀ-੧੮
੧ ਮਾਰਚ ੧੯੬੩

ਲੜੀਂਵਾਰ ਪੁਸਤਕ

# ਜੀਵਨ ਨਗਰ ਦੀ ਕਹਾਣੀ

ਸ੍ਰੀ ਜੀਵਨ ਨਗਰ ਕਵੀ ਜੀ ਦੇ ਕਮਰੇ ਵਿਚ ਬੈਠਿਆਂ ਇਕ ਕਾਗਜ਼ਾਂ ਦਾ ਦੱਥਾ ਮੇਰੇ ਹੱਥਾਂ ਵਿਚ ਦੇਂਦਿਆਂ ਕਵੀ ਜੀ ਨੇ ਕਿਹਾ— "ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਸ਼ ਮੈਂ ਤੁਹਾਡੇ ਹਵਾਲੇ ਕਰਦਾ ਹਾਂ।"

"ਇਹ ਕੀ ਹੈ ?" ਮੈਂ ਪੁਛਿਆ।

"ਇਹ ਹੈ ਸ੍ਰੀ ਜੀਵਨ ਨਗਰ ਦੀ ਕਹਾਣੀ" ਤੁਸੀਂ ਇਹਨੂੰ ਆਪਣੇ ਅਖਬਾਰ ਵਿਚ ਛਾਪ ਸਕਦੇ ਹੋ।"

ਦਿਲੀ ਆ ਕੇ ਜਦੋਂ ਮੈਂ ਇਨ੍ਹਾਂ ਕਾਗਜ਼ਾਂ ਨੂੰ ਪੜ੍ਹਿਆ ਤਾਂ ਮੈਂ ਹੈਰਾਨ ਹੋ ਗਿਆ ਕਿ ਕਵੀ ਜੀ ਨੇ ਇਸ ਕਹਾਣੀ ਨੂੰ ਏਡੇ ਸੁੰਦਰ ਢੰਗ ਵਿਚ ਕਿਵੇਂ ਲਿਖ ਲਿਆ। ਬਸ ਅਖਬਾਰ ਵਿਚ ਇਹ ਛਪਣੀ ਆਰੰਭ ਹੋ ਗਈ ਤੇ ਪਾਠਕਾਂ ਵਲੋਂ ਪ੍ਰਸੰਸਾ ਪਤਰ ਤੇ ਇਸ ਨੂੰ ਕਿਤਾਬੀ ਰੂਪ ਦੇਣ ਦੀਆਂ ਪ੍ਰੇਰਨਾਵਾਂ ਆਉਣ ਲਗ ਪਈਆਂ।

ਭਾਵੇਂ ਮੈਨੂੰ ਕੇਵਲ ਅਖਬਾਰ ਵਿਚ ਛਾਪਣ ਵਾਸਤੇ ਹੀ ਇਹ ਸੁਗਾਤ ਮਿਲੀ ਸੀ ਪਰ ਮੇਰੇ ਅੰਦਰਲੇ ਨੇ ਮੈਨੂੰ ਮਜਬੂਰ ਕਰ ਦਿਤਾ ਕਿ ਮੈਂ ਅਜੇਹੀ ਅਤਿ ਲੜੀਂਵਾਰ ਸਾਰਥਕ ਕਹਾਣੀ ਨੂੰ ਅਖਬਾਰੀ ਕਾਲਮਾ ਤਕ ਹੀ ਮਹਿਦੂਦ ਨ ਰਖਾਂ। ਮੇਰੀ ਰੀਝ ਤਾਂ ਇਹ ਸੀ ਕਿ ਕਵੀ ਜੀ ਹੋਲੇ ਤਕ ਇਸ ਕਹਾਣੀ ਨੂੰ ਲਿਖੀ ਜਾਣ ਤੇ ਮੈਂ ਇਸ ਨੂੰ ਛਾਪੀ ਜਾਵਾਂ, ਪਰ ਜਦੋਂ ਕਵੀ ਜੀ ਦੀ "ਜੀਵਨ ਨਗਰ ਤੁਹਾਡਾ ਆਪਣਾ ਘਰ ਹੈ" ਲੇਖ ਲੜੀ ਸਤਿਜੁਗ ਵਿਚ ਛਪਣੀ ਆਰੰਭ ਹੋ ਗਈ ਤਾਂ ਮੈਨੂੰ ਮਹਿਸੂਸ ਹੋਇਆ ਕਿ ਕਵੀ ਜੀ ਹੁਣ ਦੀ ਬਾਕੀ ਕਹਾਣੀ ਨਹੀਂ ਲਿਖ ਸਕਣਗੇ।

ਮੇਰੇ ਅੰਦਰਲੇ ਦੀ ਪ੍ਰੇਰਨਾ ਉਤੇ ਮਿਤਰਾਂ ਦੀ ਸਲਾਹ ਨੇ ਸੋਨੇ ਉਤੇ ਸੁਹਾਗੇ ਦਾ ਕੰਮ ਕੀਤਾ ਤੇ ਇਸ ਕਹਾਣੀ ਨੂੰ ਕਿਤਾਬੀ ਰੂਪ ਦੇ ਦਿਤਾ ਗਿਆ।

ਮੇਰੇ ਮਿਤਰ ਪਾਠਕਾਂ ਨੇ ਇਸ ਪੁਸਤਕ ਵਿਚ ਤਸਵੀਰਾਂ ਆਦ ਦੇ ਕੇ ਜੋ ਵਾਧੇ ਕਰਨ ਲਈ ਆਪਣੇ ਵੀਚਾਰ ਲਿਖ ਭੇਜੇ ਹਨ ਉਹਨਾਂ ਲਈ ਮੈਂ ਉਨ੍ਹਾਂ ਦਾ ਕਿਰਤੱਗ ਹਾਂ ਤੇ ਆਸ ਰਖਦਾ ਹਾਂ ਕਿ ਅਗਲੇ ਐ ੀਸ਼ਨ ਵਿਚ (ਜਦ ਕਿ ਪੁਸਤਕ ਪੂਰੀ ਹੋ ਜਾਵੇਗੀ) ਮੈਂ ਇਹ ਸਾਰੀਆਂ ਰੀਝਾਂ ਪੂਰੀਆਂ ਕਰਨ ਦੇ ਕਾਬਲ ਹੋ ਜਾਵਾਂਗਾ। ਅਜ ਦੇ ਹਾਲਾਤ ਵਿਚ ਤਾਂ ਜੋ ਕੁਝ ਵੀ ਮੈਂ ਕਰ ਰਿਹਾਂ ਹਾਂ ਇਹ ਆਪਣੇ ਨਾਲ ਬੇ ਇਨਸਾਫੀ ਤੋਂ ਬਿਨਾਂ ਹੋਰ ਕੁਝ ਨਹੀਂ, ਜਿਥੇ ਪੰਥ ਲਈ ਮੇਰੀਆਂ ਰੀਝਾਂ ਬੇ ਓੜਕ ਹਨ ਓਥੇ ਮੇਰੀ ਸਿਹਤ ਤੇ ਖਰਚ ਮੇਰਾ ਸਾਥ ਦੇਣ ਤੋਂ ਕੰਜੂਸੀ ਕਰ ਰਹੇ ਹਨ। ਪਰ ਸਚੇ ਪਾਤਸ਼ਾਹ ਦਾ ਮਿਹਰਾਂ ਭਰਿਆ ਹੱਥ ਬਾਵਜੂਦ ਕਈ ਕਮ-ਜ਼ੋਰੀਆਂ ਦੇ ਮੈਨੂੰ ਉਤਸ਼ਾਹ ਹੀਨ ਨਹੀਂ ਹੋਣ ਦੇ ਰਿਹਾ।

ਮੇਰੀ ਕਵੀ ਜੀ ਅਗੇ ਸਨਿਮਰ ਪ੍ਰਾਰਥਨਾ ਹੈ ਕਿ ਉਹ ਇਸ ਅਤਿ ਲੁੜੀਦੀਂ ਪੁਸਤਕ ਦਾ ਅਗਲਾ ਹਿਸਾ ਬਹੁਤ ਛੇਤੀ ਲਿਖ ਕੇ ਦੇਣ ਤਾਕਿ ਇਸ ਕਹਾਣੀ ਨੂੰ ਪੂਰਿਆਂ ਕੀਤਾ ਜਾ ਸਕੇ।

—ਮੰਗਲ ਸਿੰਘ ਲਾਇਲਪੁਰੀ

੧-੩-੬੩

# ਸ੍ਰੀ ਜੀਵਨ ਨਗਰ ਦੀ ਕਹਾਣੀ

ਮੈਂ ਭਵਿਖਾਂ ਦਾ ਪੰਧ ਚੀਰਦਾ ਸਾਈਕਲ ਤੇ ਆਪਣੀ ਮੰਜ਼ਲ ਵਲ ਵਧ ਰਿਹਾ ਸਾਂ, ਸਿਰਫ ੮ ਮੀਲ ਦਾ ਫਾਸਲਾ ਬਾਕੀ ਸੀ। ਸੂਰਜ ਦੇ ਚੜ੍ਹਾ ਨਾਲ ਤੁਰਿਆ ਸਾਂ ਤੇ ਰਾਹ ਹੀ ਕੁਝ ਅਜੇਹੇ ਸਨ ਕਿ ਲਉਢੇ ਪਹਿਰ ਦੇ ਤਿੰਨ ਵਜੇ ਵੀ ਸੂਰਜ ਮੇਰੇ ਸਾਹਮਣੇ ਹੀ ਸੀ। ਕੁਝ ਥਕਾਵਟ ਸੀ, ਕੁਝ ਭੁਖ ਤੇਹ ਦਾ ਪ੍ਰਭਾਵ ਸੀ। ਜੀ ਕਰਦਾ ਸੀ ਮੰਜ਼ਲ ਮੈਨੂੰ ਆਪ ਆਕੇ ਮਿਲ ਪਏ, ਅਗਾਂਹ ਜਾਣ ਦੀ ਸਮਰਥਾ ਨਹੀਂ ਸੀ ਜਾਪੀ। ਤਾਂ ਵੀ ਆਪਣੇ ਧਿਆਨੇ ਲਗਾ ਅਗਾਂਹ ਹੀ ਅਗਾਂਹ ਸਾਈਕਲ ਧੂਹੀ ਜਾ ਰਿਹਾ ਸਾਂ। ਅਚਾਨਕ ਮੇਰੇ ਕੰਨੀ ਬੁਲੇਲ ਪਈ :

'ਆ ਬਈ ਗੁਰਮੁਖਾ, ਜ਼ਰਾ ਸਸਤਾ ਲੈ।' ਬੋਲੀ ਵਿਚ ਧਾਰਮਕਤਾ ਦਾ ਪ੍ਰਭਾਵ ਸੀ, ਭਾਵ ਵਿਚ ਇਨਸਾਨੀ ਹਮਦਰਦੀ ਸੀ।

ਸੋ ਤੁਰੇ ਜਾਂਦਿਆਂ ਹੀ ਆਈ ਅਵਾਜ਼ ਵਾਲੇ ਪਾਸੇ ਤਕਿਆ, ਪਰ ਦੂਰ ਤਕ ਕੁਝ ਨਜ਼ਰ ਨਾ ਪਿਆ, ਥੱਕੇ ਟੁਟੇ ਸਰੀਰ ਚੋਂ ਮਨ ਦੀ ਕਲਪਣਾ ਸਮਝਕੇ ਫਿਰ ਅਗਾਂਹ ਲਪਕਿਆ।

ਆਵਾਜ਼ ਫਿਰ ਆਈ, 'ਕਵੀਆ, ਏਡੀ ਮਜਬੂਰੀ ਕਿਉਂ ? ਜਦ ਇਹ ਵੀ ਤੇਰਾ ਹੀ ਘਰ ਏ ਤਾਂ ਕਿਉਂ ਆਰਾਮ ਨਹੀਂ ਕਰ ਲੈਂਦਾ।' ਅੰਤਕਾਂ ਮੈਨੂੰ ਇਸ ਬੋਲ ਵਿਚੋਂ ਬਹੁਤ ਕੁਝ ਪਛਾਣ ਵੀ ਝਲਕੀ।

ਜਿਸ ਨਹਿਰ ਦੀ ਪਟੜੀ ਤੇ ਜਾ ਰਿਹਾ ਸਾਂ ਉਸ ਤੋਂ ਦਖਣ ਦੀ

ਤਰਫ ਕੋਈ ਦੋ ਫਰਲਾਂਗ ਤੋਂ ਇਕ ਨਗਰ ਮੇਰੇ ਤੇ ਮੁਸਕਰਾ ਰਿਹਾ ਸੀ। ਇਸਦਾ ਮੂੰਹ ਪੁਰਾਣੀ ਕਿਸਮ ਦੇ ਕਿਲ੍ਹੇ ਜੇਹਾ ਸੀ, ਪਿੰਡ ਪੇਟ ਜ਼ਰਾ ਉਘੜ ਦੁਘੜੇ ਕੋਠੇ ਕੁਲਿਆਂ ਦਾ ਸੀ ਤੇ ਪੈਰ ਫਿਰ ਜ਼ਰਾ ਹਛੇਰੇ ਲਗਦੇ ਸਨ। ਤਰਸ, ਪਿਆਰ, ਯਾਦਾਂ, ਸੇਵਾ ਤੇ ਬਿਰਹੋਂ ਦੀ ਮੂਰਤੀ ਦਾ ਇਹ ਰੂਪ ਮੇਰੇ ਤੇ ਵੀ ਆਪਣੇ ਪ੍ਰਭਾਵ ਸੁਟ ਰਿਹਾ ਸੀ ਮਾਨੋ ਕੰਧਾਂ ਕੋਠਿਆਂ ਦੀ ਵੀ ਕੋਈ ਆਤਮਾ ਹੋਵੇ, ਕੋਈ ਜ਼ਬਾਨ ਹੋਵੇ ਤੇ ਕੋਈ ਬੋਲੀ ਹੋਵੇ।

ਫਿਰ ਅਵਾਜ਼ ਆਈ, 'ਕਿਉਂ ਝਕਦਾ ਹੈਂ, ਆ ਵੀ ਜਾ।' ਇਉਂ ਲਗਾ ਜਿਵੇਂ ਇਹ ਸੁਣ ਕੇ ਸਭ ਕਮਜ਼ੋਰੀਆਂ ਨੇ ਮੇਰੇ ਤੇ ਹੱਲਾ ਕਰ ਦਿਤਾ ਹੋਵੇ ਤੇ ਅਗਾਂਹ ਜਾਣ ਤੋਂ ਰੋਕਣ ਲਈ ਮੇਰੇ ਪੈਰਾਂ ਨੂੰ ਪਥਰ ਬਝ ਗਏ ਹੋਣ। ਸਾਈਕਲ ਜਿਵੇਂ ਚੀਕਣੇ ਚਿਕੜ ਵਿਚ ਫਸ ਗਿਆ ਹੋਵੇ। ਦੂਜੇ ਪਾਸੇ ਜੀ ਵਿਚ ਇਹ ਆਇਆ—'ਸੁਣਾਂ ਤਾਂ ਸਹੀ ਇਹ ਪਿੰਡ ਮੇਰੇ ਨਾਲ ਕੀ ਗਲਾਂ ਕਰਨੀਆਂ ਚਾਹੁੰਦਾ ਹੈ ਤੇ ਇਸ ਵਿਚ ਮੇਰੀ ਖੁਦਗਰਜ਼ੀ ਵੀ ਹੈ, ਘੜੀ ਸਾਹ ਲੈ ਲਵਾਂਗਾ, ਮਨ-ਪਰਚਾ ਲਵਾਂਗਾ, ਕੁਝ ਪੀ ਖਾ ਲਵਾਂਗਾ।' ਇਹ ਸੋਚਕੇ ਦਖਣ ਨੂੰ ਮੂੰਹ ਕੀਤਾ ਹੀ ਸੀ ਕਿ ਸਾਈਕਲ ਇਉਂ ਰਿੜ੍ਹਨ ਲਗਾ ਜਿਵੇਂ ਨਿਵਾਣ ਨੂੰ ਜਾ ਰਿਹਾ ਹੋਵੇ ਤੇ ਮਗਰੋਂ ਹਵਾ ਧੱਕਾ ਦੇ ਰਹੀ ਹੋਵੇ।

ਲੋੜੀਂਦੀ ਹਰਿਆਵਲ ਵਿਚ ਉਹ ਪ੍ਰਿਯ ਮੁਖ ਛਿਪਿਆ ਹੋਇਆ ਸੀ ਜਿਸ ਦੀ ਆਵਾਜ਼ ਮੇਰੀ ਅੰਤਰ ਆਤਮਾ ਤਕ ਜਾ ਚੁਕੀ ਸੀ। ਬੜੀ ਸਾਦਾ ਜਹੀ ਕੁਟੀਆ ਵਲ ਇਸ਼ਾਰਾ ਕਰਦਿਆਂ ਉਸ ਮੈਨੂੰ ਬਿਠਾਇਆ। ਧਿਆਨ ਭਰਪੂਰ ਮਨ ਨਾਲ ਉਸ ਕੁਝ ਖਾਣ ਪੀਣ ਨੂੰ ਦਿਤਾ ਤੇ ਮੈਨੂੰ ਛੇਤੀ ਹੀ ਊਂਘ ਆਉਣ ਲਗ ਪਈ। ਕੁਝ ਸਮਾਂ ਅੱਖ ਲਗਣ ਤੋਂ ਬਾਦ ਜਦ ਮੈਂ ਸੁਚੇਤ ਹੋਇਆ ਤਾਂ ਮੈਨੂੰ ਲਗਾ ਜਿਵੇਂ ਮੇਰੇ ਦੁਆਲੇ ਨਗਰਾਂ ਦਾ ਇਕ ਪਰਵਾਰ ਤੇ ਧਰਤੀ ਮਾਂ ਦਾ ਨਿਜ ਰੂਪ ਮੇਰੇ ਇਰਦ ਗਿਰਦ ਬੈਠਾ ਮੈਨੂੰ ਕੁਝ ਸੁਣਾਨ ਲਈ ਤਾਂਘ ਰਿਹਾ ਹੋਵੇ।

ਧਰਤੀ ਮਾਂ ਨੇ ਮੇਰੀਆਂ ਨਿਤਾਣੀਆਂ ਅੱਖਾਂ ਵਿਚ ਡੂੰਘਾਂ ਤਕ-ਦਿਆਂ ਮੈਨੂੰ ਪੁਛਿਆ, 'ਤੂੰ ਅਹੱਲਿਆ ਨੂੰ ਜਾਣਦਾ ਹੈਂ ?' ਮੈਂ ਬੜੇ ਮਾਣ

ਨਾਲ ਉੱਤਰ ਦਿਤਾ, 'ਹਾਂ ਮੈਂ ਜਾਣਦਾ ਹਾ।' ਨਿਕੇ ਹੁੰਦੇ ਰਾਮਾਇਣ ਪੜ੍ਹੀ ਸੀ, ਉਸ ਵਿਚ ਜ਼ਿਕਰ ਸੀ ਕਿ ਉਹ ਇਕ ਸਰਾਪਾਂ ਸੜੀ ਇਸਤਰੀ ਸੀ ਜਿਸਨੂੰ ਜੁਗਾਂ ਤਕ ਸਿਲਾ (ਪੱਥਰ) ਰੂਪ ਹੋ ਕੇ ਸਰਸਾ ਕੰਢੇ ਅਟਕਣਾ ਪਿਆ ਤੇ ਤਦ ਤਕ ਉਹ ਸਿਲਾ ਹੀ ਰਹੀ ਜਦ ਤਕ ਰਾਮ ਜੀ ਨੇ ਆ ਕੇ ਉਸ ਨੂੰ ਚਰਨ ਛੂਹ ਨਾ ਬਖਸ਼ੀ ਤੇ ਇਸ ਸਪਰਸ਼ ਤੋਂ ਫੌਰਨ ਬਾਦ ਉਹ ਦੇਵ ਰੂਪ ਹੋ ਗਈ।'

ਮੈਨੂੰ ਸੁਣਦਿਆਂ ਧਰਤੀ ਮਾਂ ਬੜੀ ਉਤਕੰਠਤ ਸੀ ਤੇ ਉਸਨੂੰ ਮੈਂ ਆਸ਼ਾ-ਤੁਲ ਜਾਪ ਰਿਹਾ ਸਾਂ ਤੇ ਉਹ ਨਗਰ ਜਿਸ ਨੈਨੂੰ ਏਧਰ ਆਉਣ ਲਈ ਪਰੇਰਿਆ ਸੀ, ਮੇਰੀ ਯਾਦ ਸ਼ਕਤੀ ਅਤੇ ਸਮੇਂ ਦੇ ਮੇਲ ਤੇ ਮੁਸਕਰਾ ਰਿਹਾ ਸੀ। ਹੁਣੇ ਹੁਣੇ ਤੂੰ ਮੇਰੀ ਕਹਾਣੀ ਨੂੰ ਸਮਝ ਸਕੇਂਗਾ। ਮੈਂ ਚਾਂਹਦੀ ਸਾਂ ਮੇਰੀ ਕਹਾਣੀ ਸੁਨਣ ਲਈ ਕੋਈ ਮੁਨਾਸਬ ਸਰੋਤਾ ਆਵੇ, ਉਸ ਅਗੇ ਮੈਂ ਆਪਣੀ ਪਹਿਲੀ ਤੇ ਅੰਤਮ ਕਹਾਣੀ ਰਖਾਂ।' ਇਸ ਤੋਂ ਪਹਿਲੋਂ ਕਿ ਕੋਈ ਅਗਲੀ ਗਲ ਧਰਤੀ ਮਾਂ ਸ਼ੁਰੂ ਕਰਦੀ ਉਹ ਨਗਰ ਨਗਰੀਆਂ ਇਕ ਦਮ ਕੂ ਊਠੀਆਂ, 'ਮਾਂ ਜੀ ਤੁਹਾਥੋਂ ਪਿਛੋਂ ਅਸਾਂ ਵੀ ਕੁਝ ਕਹਿਣਾ ਜੇ, 'ਸਾਡੀਆਂ ਵੀ ਕਹਾਣੀਆਂ ਹਨ ਜੋ ਅਸਾਂ ਚੰਗੇ ਸਰੋਤੇ ਨੂੰ ਸੁਣਾ ਕੇ ਜੀ ਸਰੱਸਾ ਕਰਨਾ ਏਂ।'

'ਕਿਉਂ ਨਹੀਂ ਬਚਿਓ, ਸਮਾਂ ਆ ਗਿਆ ਏ ਕਿ ਅਸੀਂ ਸਦੀਆਂ ਪਿਛੋਂ ਅਜ ਬੋਲਣ ਲਗ ਪਈਏ ਤੇ ਕਹਾਣੀਆਂ ਕਹਿਣ ਲਗ ਪਈਏ ਤੇ ਉਸ ਚਿਰ-ਨਿਧੀ ਵਿਚ ਵਾਧਾ ਕਰੀਏ ਜਿਸ ਨੂੰ ਧਰਤੀ ਜਾਏ ਜੁਗਾਂ ਤੋਂ ਕਹਿੰਦੇ ਸੁਣਦੇ ਆਏ ਨੇ।'

'ਮੈਂ ਜ਼ਰਾ ਚੁਕੰਨਾ ਹੋ ਕੇ ਬਹਿ ਗਿਆ ਤੇ ਮੇਰਾ ਜੀ ਕੀਤਾ ਕਿ ਕਾਗਜ਼ ਕਲਮ ਲੈ ਕੇ ਨਾਲ ਨਾਲ ਲਿਖੀ ਜਾਵਾਂ ਪਰ ਮਾਂ ਮੇਰੀਆਂ ਉਤਾਵਲ ਉਂਗਲਾਂ ਦਾ ਧਿਆਨ ਕੀਤੇ ਬਿਨਾਂ ਹੀ, ਜਿਵੇਂ ਇਕ ਲੰਮਾ ਹਉਕਾ ਲੈ ਕੇ ਬੜੀ ਹੀ ਸਹਿਜ ਨਾਲ ਬੋਲੀ :

'ਮੈਂ ਨਿਰਜਨ ਧਰਤੀ ਸਾਂ, ਜਿਸ ਤੇ ਜੁਗਾਂ ਤੋਂ ਮਾਨਵ-ਚਰਨਾਂ ਦੇ ਚਿੰਨ੍ਹ ਨਹੀਂ ਸਨ ਲਗੇ। ਜੰਡ, ਕਰੀਰ, ਮਲ੍ਹੇ ਤੇ ਵਣਾਂ ਦੀ ਬੇਅੰਤਤਾ ਨੇ

ਮੇਰੇ ਹੁਸੀਨ ਦਿਲ ਨੂੰ ਸਾਖਸ਼ਾਤ ਉਜਾੜ ਦਾ ਰੂਪ ਦੇ ਦਿਤਾ । ਬਰਸਾਤਾਂ ਮੇਰੇ ਜੀਵਨ ਵਿਚ ਕਦੇ ਨਹੀਂ ਸਨ ਆਈਆਂ । ਮੇਘ ਮੰਡਲਾਂ ਦੀ ਛਤਰ ਛਾਇਆ ਨੂੰ ਮੈਂ ਸਦਾ ਸਹਿਕਦੀ ਰਹੀ । ਮੇਰੀ ਕਿਸਮਤ ਵਿਚ ਜਿਵੇਂ ਰਿਮ ਝਿਮ ਰਿਮ ਝਿਮ ਬਰਸਣ ਵਾਲਾ ਮੀਂਹ ਹੈ ਹੀ ਨਹੀਂ ਸੀ । ਮੇਰੇ ਇਕ ਅਧੋ ਨੁਕਰ ਕੋਨੇ ਵਿਚ ਜੇ ਕੋਈ ਇਕਲਾ ਦੁਕੱਲਾ ਜਾਂਗਲੀ ਕਿਸਮ ਦਾ ਮਨੁਖ ਸੀ ਤਾਂ ਉਹ ਵੀ ਬਕਰੀਆਂ ਭੇਡਾਂ ਚਾਰ ਕੇ ਜੀਵਨ ਨਿਰਬਾਹ ਕਰਦਾ ਸੀ । ਮੇਰੇ ਅੰਦਰਲੇ ਸੋਨੇ ਦੀ ਉਸ ਨੂੰ ਕਦਰ ਨਹੀਂ ਸੀ। ਹਰਨੋਟੀਆਂ, ਰੋਝ ਤੇ ਸੂਰ ਆਦਿਕ ਜਾਨਵਰ ਹੀ ਜ਼ਿੰਦਗੀ ਦਾ ਚਿੰਨ੍ਹ ਸਨ । ਮੈਂ ਨਿਤ ਸੋਚਦੀ ਸਾਂ, ਮੇਰੇ ਜੀਵਨ ਵਿਚ ਕਦੇ ਬਹਾਰ ਆਵੇਗੀ ? ਮੇਰੀ ਹਿਕੜੀ ਨੂੰ ਕਦੇ ਕੋਈ ਪਿਆਰ ਕੁਤ ਕੁਤਾੜੀਆਂ ਨਾਲ ਵਿਗਸਾਏਗਾ, ਕਦੇ ਕੋਈ ਕਿਸਾਨ, ਦੁਨੀਆਂ ਦਾ ਬਿਹਤਰ ਕਿਰਤੀ ਆਪਣੀ ਹਲ-ਕਲਮ ਦੀ ਚਊ-ਨਿੱਬ ਨਾਲ ਆਪਣੇ ਤੇ ਮੇਰੇ ਜੁਗਾਂ ਤੋਂ ਚਲੇ ਆ ਰਹੇ ਸੰਬੰਧਾਂ ਦੇ ਲੇਖ ਲਿਖੇਗਾ ? ਕੀ ਮੇਰੇ ਤੇ ਕਣਕ ਦੇ ਸੁਮੰਦ ਸਿੱਟੇ ਕਦੇ ਲਹਿਰਾ ਸਕਣਗੇ ? ਸਰਹੋਂ ਦੇ ਪੀਲੇ ਫੁਲ ਆਪਣੀ ਨਿਰਛਲ ਮੁਸਕਰਾ-ਹਟ ਨਾਲ ਮੇਰਾ ਸ਼ਿੰਗਾਰ ਕਰ ਸਕਣਗੇ ? ਝੋਨੇ ਦੀਆਂ ਮੁੰਜਰਾਂ ਝੂਮਦੀਆਂ ਝੂਮਦੀਆਂ ਬਾਸ ਨਾਲ ਮੱਤੀਆਂ ਸਾਰਾ ਮੰਡਲ ਮਹਿਕਾ ਸਕਣਗੀਆਂ ? ਗੰਨਿਆਂ ਦੇ ਖੇਤ ਮੇਰੀ ਅੰਦਰਲੀ ਮਿੱਠਤ ਦਾ ਇਸ਼ਤਿਹਾਰ ਕਦੇ ਦੁਨੀਆਂ ਨੂੰ ਦੇ ਸਕਣਗੇ ? ਮੈਂ ਇਹਨਾਂ ਸੁਪਨਿਆਂ ਦੀ ਸਾਮਰਤੱਖਤਾ ਲਈ ਦਿਨ ਰਾਤ ਅਰਦਾਸਾਂ ਕਰਦੀ ।

'ਮੈਂ ਸਮਝਦੀ ਸਾਂ ਕਿ ਅਹਲਿਆ ਵਾਂਗ ਮੈਂ ਵੀ ਸਰਾਪਾਂ ਸੜੀ ਧਰਤੀ ਹਾਂ । ਮੇਰੇ ਰਾਮ ਵੀ ਕਦੇ ਆਉਣਗੇ । ਮੇਰੀ ਪੁਕਾਰ ਕਦੇ ਅਵੱਸ਼ ਸੁਣੀ ਜਾਵੇਗੀ । ਜੇ ਭੀਲਣੀ ਦੇ ਬੇਰ ਖਾਣ ਲਈ ਰਾਮ ਬਨਵਾਸ ਲੈ ਸਕਦੇ ਹਨ ਤੇ ਮੇਰੀ ਰੂਹ ਦੀ ਤ੍ਰਿਪਤੀ ਲਈ, ਦਰਸ-ਤਾਂਘ ਮਿਟਾ ਸਕਣ ਵਾਸਤੇ ਰਾਮ ਜੀ ਦਾ ਰੂਪ ਏਥੇ ਭੀ ਆ ਸਕੇਗਾ । ਇਹਨਾਂ ਗਿਣਤੀਆਂ ਵਿਚ ਪਈ ਮੈਂ ਰਾਮ ਜੀ ਦੇ ਰੂਪ ਚਿਤਵਦੀ । ਪੁਰਾਣੀਆਂ ਕਥਾਵਾਂ ਦੇ ਅਧਾਰ ਤੇ ਰਾਮ ਜੀ ਨੂੰ ਸੀਤਾ ਤੇ ਲਛਮਣ ਜੀ ਨਾਲ ਬਨਾਂ

ਵਾਰੀਆ ਮੂਲ ਚੁਣਦੇ ਚੱਖਦੇ ਵੇਖਦੀ—ਪਰ ਉਹ ਤਰੇਤਾ ਜੁਗ ਸੀ। ਫੇਰ ਘਟਨਾਵਾਂ ਨੂੰ ਯਾਦ ਕੀਤਿਆਂ ਸੋਚਣ ਲਗ ਪੈਂਦੀ, ਨਹੀਂ ਹੁਣ ਉਹ ਰਾਮ ਜੀ ਨਹੀਂ ਆ ਸਕਣਗੇ, ਤਾਂ ਫਿਰ ਬੰਸਰੀ ਵਾਲਾ ਗਊਆਂ ਦੇ ਵੱਗ ਚਾਰਦਾ, ਗਵਾਲ ਬਾਲਾਂ ਤੇ ਗਵਾਲ-ਗੋਪੀਆਂ ਨਾਲ ਮੁਰਲੀ ਦੀਆਂ ਧੁਨਾਂ ਉਪਜਾਉਂਦਾ ਏਧਰ ਫੇਰਾ ਪਾਵੇਗਾ ? ਆਪੇ ਹੀ ਉਤਰ ਦਿੰਦੀ—ਨਹੀਂ, ਉਹ ਵੀ ਨਹੀਂ। ਬ੍ਰਿਜ ਬਾਸੀ ਆਪਣੀ ਹਰਿਆਲੀ ਦੁਨੀਆਂ ਛਡ ਕੇ ਮੇਰੀ ਸਮਾਧੀ ਪੂਹ ਕਰਨ ਕਿਵੇਂ ਆਵੇਗਾ ? ਨਾਲੇ ਉਹ ਜੁਗ ਵੀ ਤਾਂ ਦਵਾਪਰ ਸੀ। ਤਾਂ ਫਿਰ ਕੌਣ ਸੁਣੂ ਇਸ ਅਨਾਥਣੀ ਦੀ ਪੁਕਾਰ ? ਕੁਛ ਸਮਝ ਨਹੀਂ ਸੀ ਆ ਰਹੀ ! ਕਲਿਜੁਗ ਦੇ ਮਹਾਪੁਰਸ਼ ਤੇ ਅਵਤਾਰੀ ਮਨੁਖ ਵੀ ਸਮੇਂ ਨੇ ਆਪਣੀ ਲਪੇਟ ਵਿਚ ਲੈ ਲਏ ਸਨ।

'ਪਰ ਮੇਰੀ ਖੁਸ਼ ਕਿਸਮਤੀ ਨੂੰ (ਈ: ੧੯੩੯) ਇਕ ਖੁਸ਼ੀਆਂ ਮੱਤਾ ਸੂਰਜ ਚੜ੍ਹਿਆ। ਉਸ ਦਿਨ ਇਕ ਮਨਹਰਨ ਮੂਰਤੀ, ਸਫੈਦ ਦਸਤਰ, ਸਫੈਦ ਕੇਸ਼, ਉਚਾ ਲੰਮਾ ਕਦ, ਬੁਢਾਪੇ ਦੇ ਸਾਰੇ ਚਿੰਨ੍ਹ ਹੁੰਦਿਆਂ ਸਾਖਿਆਤ ਜਵਾਨ ਆਪਣੇ ਨਰੋਏ ਸਰੀਰ ਨਾਲ, ਇਕ ਸੂਏਦਾਰ ਸੋਟੀ ਫੜੀ ਮੇਰੇ ਇਲਾਕੇ ਵਿਚ ਆ ਗਈ। ਚਰਨਾਂ ਦੀ ਛੁਹ ਨੇ ਮੈਨੂੰ ਸਾਰੀ ਨੂੰ ਨਸ਼ਿਆ ਦਿਤਾ। ਮੇਰੀ ਰੂਹ ਹੋਰ ਦੀ ਹੋਰ ਹੋ ਗਈ—ਉਹ ਚਿੰਨ੍ਹ ਉਘੜਨ ਲਗ ਪਏ ਜਿਨ੍ਹਾਂ ਦੀ ਉਡੀਕ ਵਿਚ ਚਿਰੋਕਣੀ ਹੱਡ ਵਟੋਲ ਰਹੀ ਸਾਂ। ਨਿਰਾ ਨੂਰ ਪਸਰ ਗਿਆ ਮੇਰੇ ਹਰ ਨੁਕਰ ਕੋਨੇ ਵਿਚ। ਸੜਦੀ ਬਲਦੀ ਮੇਰੀ ਦੁਨੀਆਂ ਵਿਚ ਇਕ ਠੰਢ ਜੇਹੀ ਪੈ ਗਈ। ਮੈਂ ਜਾਤਾ : ਹੁਣ ਮੇਰੀਆਂ ਜਨਮਾਂ ਜਨਮਾਂ ਦੀਆਂ ਤ੍ਰਿਸ਼ਨਾਵਾਂ ਪੂਰੀਆਂ ਹੋ ਗਈਆਂ। ਅੰਗ ਅੰਗ ਵਿਚ ਜਵਾਨੀ ਮਚਲਣ ਲਗੀ ਤੇ ਉਸ ਸਰੂ-ਕੱਦੇ ਹਸੂੰ ਹਸੂੰ ਕਰਦੇ ਸਰੀਰ ਨੂੰ ਪਾ ਚੰਬੜਨ ਲਈ ਵਿਆਕੁਲ ਹੋ ਉਠੀ। ਇਹ ਕੌਣ ਸੀ ? ਮੇਰਾ ਰਾਮ ਸੀ। ਜਿਸ ਮੇਰੇ ਬੰਧਨ ਕਟਣੇ ਸਨ, ਜਿਨ ਮੇਰੀ ਪੀੜਾ ਹਰਨੀ ਸੀ, ਜਿਸ ਮੇਰਾ ਜੋਬਨ ਖਿੜਾਣਾ ਸੀ। ਪਰ ਏਹ ਆਉਂਦਾ ਆਉਂਦਾ ਹੀ ਚਲਾ ਗਿਆ। ਮੈਂ ਇਸ ਨੂੰ ਪੂਰਾ ਪੂਰਾ ਜਾਣ ਵੀ ਨਾ ਸਕੀ। ਕਿਥੋਂ ਆਇਆ, ਕਿਥੇ ਗਿਆ, ਨਾਂ ਵਲੋਂ ਕੌਣ ਹੋ ਸਕਦਾ ਸੀ। ਕੁਛ ਨਾ

ਸਮਝ ਸਕੀ। ਬੱਸ ਅਨੰਦ ਮਗਨ ਹੋਈ ਕੁਝ ਪੁਛਣੋ ਦਸਣੋ ਰਹਿ ਗਈ ਤੇ ਉਹ ਚਲਾ ਗਿਆ।

'ਮੁੜ ਮੇਰੇ ਤੇ ਉਦਾਸੀਆਂ ਦਾ ਰਾਜ ਹੋ ਗਿਆ। ਮੁੜ ਖੁਸ਼ਕੀਆਂ ਦੀ ਅੱਤ ਹੋਣ ਲਗ ਪਈ। ਮੁੜ ਤਰਾਟਾਂ ਨੂੰ ਲੋਹੜ ਆ ਗਿਆ ਤੇ ਮੈਂ ਆਪਣੇ ਇਕ ਘੜੀ ਦੇ ਸਵਰਗ ਨੂੰ ਯਾਦ ਕਰਕੇ ਬਦਕਿਸਮਤੀ ਨੂੰ ਰੋਣ ਲਗ ਪਈ। ਪਰ ਮੈਂ ਆਪਣੇ ਮਨ ਨੂੰ ਏਸ ਪਾਸੇ ਲਾਉਣ ਵਿਚ ਕੁਝ ਕਾਮਯਾਬ ਹੋ ਗਈ ਕਿ ਆਖਰ ਮੈਂ ਜਾਣਾਂ ਤੇ ਸਹੀ ਉਹ ਕੌਣ ਸੀ ਤੇ ਕਿਉਂ ਆਇਆ। ਕੀ ਕਦੇ ਫੇਰ ਵੀ ਆਵੇਗਾ ? ਨਿਰੀਆਂ ਬੇਸੁਆਦ ਘੜੀਆਂ ਵਿਚ ਜੇ ਇਕ ਘੜੀ ਹੁਲਾਸ ਭਰੀ ਪਿਆਰਾਂ ਮੱਤੀ ਤੇ ਸੁਹਾਉਣੀ ਹੈ ਤਾਂ ਉਸ ਨੂੰ ਹੀ ਯਾਦ ਕਰ ਕਰ ਕੇ ਕਿਉਂ ਨਾ ਆਪਣੇ ਆਪ ਨੂੰ ਇਸ ਕਾਬਲ ਬਣਾ ਲਵਾਂ ਕਿ ਉਹ ਕਦੇ ਫੇਰ ਆ ਜਾਏ।

'ਮੈਂ ਉਹ ਕਾਰਨ ਜਾਣਨ ਲਗੀ। ਅੰਤ ਨੂੰ ਸਫਲ ਹੋ ਗਈ। ਪਤਾ ਲਗਾ: ਏਹ ਕਲਜੁਗ ਵਿਚ ਸਤਿਜੁਗ ਦੇ ਬੀਜ ਰਖਣ ਵਾਲੇ ਮਹਾਂ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਨ। ਭੈਣੀ ਸਾਹਬੋਂ, ਆਪਣੇ ਸੰਤ ਆਸ਼ਰਮ ਵਿਚੋਂ ਆਏ ਸਨ। ਤੇ ਇਹਨਾਂ ਨੂੰ ਭੇਜਣ ਵਾਲੇ ਸਨ ਮੇਰੇ ਵਰਗੀ ਦਾ ਦਿਲ ਰਖਣ ਵਾਲੇ ਜਗਤ-ਮਾਤਾ ਜੀਵਨ ਕੌਰ ਜੀ, ਜੋ ਇਹਨਾਂ ਦੀ ਜਣਨੀ ਸਨ। ਜਗਤ-ਮਾਤਾ, ਜੀਵਨ ਕੌਰ ਜੀ ਮੈਂ ਇਸ ਲਈ ਨਹੀਂ ਕਿਹਾ ਕਿ ਉਹਨਾਂ ਨੂੰ ਸਾਰਾ ਜਗ ਹੀ ਜਾਣਦਾ ਹੈ, ਨਹੀਂ, ਇਸ ਲਈ ਕਿਹਾ ਹੈ ਕਿ ਜੋ ਵੀ ਜਗਤ ਚੋਂ ਆਪ ਦੇ ਪਾਸ ਗਿਆ, ਜੋ ਵੀ ਮੰਗਿਆ ਉਸ ਨੇ ਪ੍ਰਾਪਤ ਕੀਤਾ ਬਿਨਾ ਇਸ ਭਿੰਨ ਭੇਤ ਤੋਂ ਕਿ ਉਹ ਕੌਣ ਸੀ, ਕਿਥੋਂ ਸੀ, ਕੀ ਕਰਦਾ ਸੀ ਤੇ ਕੀ ਕਰੇਗਾ। ਉਹ ਮਾਂ ਵਾਂਗ ਹਰੇਕ ਆਏ ਮਨੁਖ ਨੂੰ ਨਿਵਾਜਣ ਤੇ ਪਿਆਰਨ ਵਾਲੀ ਜਿੰਦੜੀ ਸੀ। ਜਿਸ ਦੇ ਨਾਲ ਦਾ ਸਿਦਕ, ਸਬਰ, ਉਦਾਰਤਾ, ਮਹਾਨਤਾ, ਨਿਰਮਾਣਤਾ, ਨਿਰ-ਛਲਤਾ ਤੇ ਭਗਤੀ ਤੇ ਸੇਵਾ ਭਾਵ, ਹੋਰ ਕਿਸੇ ਮਾਂ ਵਿਚ ਘਟ ਹੀ ਹੋਵੇਗਾ। ਏਡੀ ਚੰਗੀ ਮਾਂ ਨੇ ਆਪਣੇ ਪ੍ਰਤਾਪੀ-ਪੁਤਰ ਨੂੰ ਕੀ ਆਖਿਆ ? ਏਹ ਵੀ ਇਕ ਭਵਿਖਤ ਬਾਣੀ ਹੀ ਸੀ, ਇਕ ਰਾਜ਼

ਹੀ ਸੀ।

'ਜਗਤ-ਮਾਂ ਜੀਵਨ ਕੌਰ ਜੀ ਆਖਿਆ : ਕਾਕਾ, ਤੇਰੇ ਪਿਤਾ... (ਸ੍ਰੀ ਸਤਿਗੁਰੂ ਹਰੀ ਸਿੰਘ ਜੀ) ਜੀ ਫਰਮਾਇਆ ਕਰਦੇ ਸਨ, ਜੁਗ-ਗਰਦੀ ਹੋਵੇਗੀ। ਜੁਗ-ਬਦਲੀ ਹੋਵੇਗੀ। ਮਨੁਖਤਾ ਇਕ ਵੇਰ ਮਹਾਂ-ਸੰਕਟ ਚੋਂ ਗੁਜ਼ਰੇਗੀ। ਗੁਆਂਢੀ ਇਕ ਦੂਜੇ ਨੂੰ ਕਤਲ ਕਰਨਗੇ । ਨਿਮਾਣੇ ਬਚਿਆਂ ਤੇ ਇਸਤਰੀਆਂ ਨੂੰ ਕਿਰਪਾਨ ਤੇ ਛੁਰਿਆਂ ਦਾ ਸ਼ਿਕਾਰ ਹੋਣਾ ਪਵੇਗਾ। ਸਾਡਾ ਦੇਸ਼ ਅਗ ਦੀਆਂ ਲਾਟਾਂ ਵਿਚ ਬਲ ਬਲ ਉਠੇਗਾ। ਇਨਸਾਨੀਅਤ ਦਾ ਇਜ਼ਹਾਰ ਕਿਤੇ ਵਿਰਲਾ ਹੋਵੇਗਾ । ਬਜ਼ੁਰਗਾਂ ਨੂੰ ਕਟਦਿਆਂ ਵਢਦਿਆਂ, ਇਸਤ੍ਰੀਆਂ ਦੀ ਪਤ ਲੁਟਦਿਆਂ ਮਨੁਖਾਂ ਨੂੰ ਜ਼ਰਾ ਤਰਸ ਨਹੀਂ ਆਵੇਗਾ। ਮਨੁਖ ਵਹਿਸ਼ੀ ਹੋ ਜਾਵੇਗਾ। ਮਾਂ ਬੱਚੇ ਦੀ ਸੰਭਾਲ ਨਹੀਂ ਕਰੇਗੀ, ਆਪਣੀ ਜਾਨ ਬਚਾਣ ਲਈ ਸਭ ਕੁਝ ਪਰਵਾਣ ਕਰ ਲਏਗੀ। ਪਤੀ ਪਤਨੀਆਂ ਦੀ ਪਰਵਾਹ ਨਹੀਂ ਕਰਨਗੇ। ਜੀ–ਭਿਆਣੇ ਜਿਧਰ ਮੂੰਹ ਆਇਆ ਉਠ ਭੱਜਣਗੇ । ਇਕ ਤਰਾਂ ਦੀ ਅਰਾਜਕਤਾ ਫੈਲ ਜਾਏਗੀ। ਬਹੁਤਿਆਂ ਦੇ ਪਰਵਾਰ ਛਣ ਜਾਣਗੇ। ਅਜੇਹੇ ਭਿਆਨਕ ਸਮੇਂ ਵਿਚ ਪੰਜਾਬ ਦੇ ਦਖਣ ਦੀ ਧਰਤੀ–ਤੇ ਏਹ ਗਲ ਕਰਦਿਆਂ ਧਰਤੀ-ਮਾਂ ਜ਼ਰਾ ਮਾਣ ਨਾਲ ਉਭਰੀ, ਉਸ ਦੇ ਚਿਹਰੇ ਤੇ ਨਿਖਾਰ ਆ ਗਿਆ–ਮਨੁਖ ਦੋਖੀਆਂ ਤੋਂ ਬਚੀ ਰਹੇਗੀ। ਤੁਸੀਂ ਓਧਰ ਜਾਓ ਤੇ ਧਰਮ-ਰਖਿਆ ਲਈ ਥਾਂ ਬਣਾਓ ।

'ਤਦ ਜਗਤ ਮਾਂ ਦੇ ਸਪੂਤ ਨੇ ਉਬਾਸੀ ਲਈ । ਏਸ ਗਲ ਨੂੰ ਉਹਨਾਂ ਹੋਣ ਹਾਰ ਸਮਝ ਕੇ ਵੀ ਧਰਤੀ ਦੇ ਇਸ ਪਾਸੇ ਵਲ ਬੇ-ਰੁਖੀ ਦਾ ਇਜ਼ਹਾਰ ਕੀਤਾ। ਆਖਿਆ : ਪੁਰਾਤਨ ਗਰੰਥ ਆਪ ਦੇ ਫਰਮਾਣ ਨੂੰ, ਮਾਤਾ ਜੀ, ਅਖਰ ਅਖਰ ਤਸਦੀਕ ਕਰਦੇ ਹਨ । ਪਰ ਮੇਰਾ ਮਨ, ਧਰਤੀ ਨੇ ਜਿਵੇਂ ਪੀੜ ਅਨੁਭਵ ਕੀਤੀ ਤੇ ਦਿਲ ਤੇ ਪਥਰ ਰਖ ਕੇ ਅਗਲੇ ਸ਼ਬਦ ਆਖੇ–ਦੱਖਣ ਵਲ ਜਾਣ ਨੂੰ ਨਹੀਂ ਮੰਨਦਾ। ਉਤਰ ਵਾਲਾ ਪਾਸਾ, ਰਵਾਲ-ਸਰ ਨਾਂ ਦਾ, ਬੜਾ ਮਹਿਫੂਜ਼ ਗਿਣਿਆ ਜਾਂਦਾ ਹੈ । ਪਹਾੜੀ ਧਰਤੀ ਹੈ। ਜਲ ਪਾਣੀ ਤੇ ਹਰਿਆਲੀ ਦਾ ਭੰਡਾਰ ਹੈ। ਜਿਸ ਪਾਸੇ ਦਾ

ਜ਼ਿਕਰ ਤੁਸਾਂ ਕੀਤਾ ਹੈ ਉਹ ਤਾਂ ਇਕ ਦਮ ਰੱਕੜ ਤੇ ਬੰਜਰ ਬੇ-ਆਬਾਦ ਧਰਤੀ ਹੈ। ਪਾਣੀ ਦੀ ਕਿਤੇ ਤਿੱਪ ਨਹੀਂ ਲਭਦੀ । ਅੰਨ ਦਾ ਆਧਾਰ ਅੰਬਰ ਤੇ ਹੈ । ਮੇਘ-ਦੂਤ ਭਾਵੇਂ ਸੁਖ ਤੇ ਸ਼ਾਂਤੀ ਦੇ ਸੰਦੇਸ਼ਕ ਹਨ ਪਰ ਅਜੇਹੀ ਧਰਤੀ ਨੂੰ ਤਕ ਕੇ ਉਹ ਦੂਰੋਂ ਹੀ ਅਲੋਪ ਹੋ ਜਾਂਦੇ ਹਨ । ਅਸੀਂ ਜਾਂ ਸਾਡੀਆਂ ਸੰਗਤਾਂ, ਪਾਣੀ ਦੀ ਇਕ ਤਿੱਪ ਖੁਣੋਂ ਤੇ ਅੰਨ ਦੇ ਦਾਣੇ ਦਾਣੇ ਨੂੰ ਜੇ ਤਰਸਦੀਆਂ ਹੀ ਪ੍ਰਭੂ ਨੂੰ ਪਿਆਰੀਆਂ ਹੋ ਜਾਣ ਤਾਂ ਦਖਣ ਨੂੰ ਜਾਣ ਦਾ ਵੀ ਕੀ ਫਾਇਦਾ ? ਪਰ ਤਾਂ ਵੀ ਆਪ ਦੀ ਆਗਿਆ ਦਾ ਪਾਲਨ ਕਰਦਿਆਂ ਮੈਂ ਏਧਰ ਜਾ ਆਉਂਦਾ ਹਾਂ। ਕੁਛ ਜਾਇਜ਼ਾ ਲੈ ਆਉਂਦਾ ਹਾਂ।

'ਤੇ ਇਸ ਤਰਾਂ ਧਰਮ ਰਖਿਅਕ ਸਤਿਗੁਰੂ ਪਰਤਾਪ ਸਿੰਘ ਜੀ ਪਹਿਲੀ ਵਾਰ ਮੈਨੂੰ ਛੁਹ ਬਖਸ਼ਣ ਆਏ । ਓਦੋਂ ਆਪ ਟਿੱਬੀ ਨਾਮੀ ਸਥਾਨ ਤੇ ਪਧਾਰੇ । ਆਲਾ ਦੁਆਲਾ ਤਕਿਆ । ਆਪਣੀਆਂ ਤੇ ਆਪਣੀਆਂ ਸੰਗਤਾਂ ਦੀਆਂ ਲੋੜਾਂ ਨੂੰ ਮੁਖ ਰਖ ਕੇ ਉਸ ਥਾਂ ਦਾ ਨਿਰਣਾ ਕੀਤਾ। ਪਰ ਮੈਂ ਅਨੁਭਵ ਕਰ ਰਹੀ ਸਾਂ ਕਿ ਉਹ ਅੰਦਰੋਂ ਅਜੇ ਮੈਨੂੰ ਨਿਵਾਜਣ ਲਈ ਤਿਆਰ ਨਹੀਂ ਸਨ। ਤਾਂ ਵੀ ਆਪਣੀ ਮਾਤਾ ਜੀ ਦੀ ਇਛਾ ਨੂੰ ਉਹ ਅਖੋਂ ਪਰੋਖਾ ਨਾ ਰਖ ਸਕੇ।'

ਫੇਰ ਆਪਣੇ ਸਰੋਤੇ, ਮੈਨੂੰ ਸੰਬੋਧਨ ਕਰਕੇ ਧਰਤੀ ਮਾਂ ਬੋਲੀ : 'ਜਿਥੇ ਤੂੰ ਅਜ ਮੈਨੂੰ ਵੇਖ ਰਿਹਾ ਹੈਂ, ਆਪ ਆਰਾਮ ਕਰ ਰਿਹਾ ਹੈਂ, ਇਸ ਸਾਰੇ ਚਗਿਰਦੇ ਦਾ ਮੀਲਾਂ ਬੱਧੀ ਮੇਰੇ ਸਤਿਗੁਰੂ ਨੇ ਤੇ ਉਸ ਦੇ ਕੁਝ ਅਤਿ ਨਿਵਾਜੇ ਸੰਤਾਂ-ਸਲਾਹਕਾਰਾਂ ਨੇ ਇਕ ਚਕਰ, ਊਠਾਂ ਅਤੇ ਘੋੜਿਆਂ ਤੇ ਕਟਿਆ। ਮੇਰੇ ਪਾਸ ਵਖਾਣ ਨੂੰ ਕੀ ਸੀ। ਜੰਗਲ ਹੀ ਜੰਗਲ ਸਨ—ਝਾੜ ਬੂਟ ਤੇ ਕੱਖ ਕਾਨ ਨੇ ਅਜੇਹੀ ਹਾਲਤ ਪੈਦਾ ਕਰ ਛਡੀ ਸੀ ਕਿ ਦਿਨੇ ਹਥ ਤੇ ਹਥ ਮਾਰ ਕੇ ਲੁਕ ਜਾਣਾ ਸੁਖਾਲਾ ਸੀ ਤੇ ਲਭ ਲੈਣਾ ਉਕਾ ਅਸੰਭਵ। ਮੇਰੀ ਖੁਸ਼ਕੀ ਤੇ ਬੇ-ਰੌਣਕੀ ਨੂੰ ਤਕ ਤਕ ਮਹਾਰਾਜ ਪਰੇਸ਼ਾਨ ਸਨ। ਕੋਈ ਰਾਹ ਖਹਿੜਾ, ਸੜਕ, ਨਹਿਰ ਨਾਂ ਨੂੰ ਨਹੀਂ ਸੀ। ਇਕ ਨਾਲੀ ਨਾਂ ਦੀ ਨਦੀ, ਜੋ ਮੁਢ ਤੋਂ ਘੱਗਰ ਨਾਂ ਨਾਲ ਚਲਦੀ ਹੈ, ਮੇਰੇ ਵਿਚਦੀ ਗੁਜ਼ਰਦੀ

ਹੈ। ਉਹ ਵੀ ਪਾਣੀ ਕਿਸੇ ਡਾਢੇ ਬਰਸਾਤੀ ਸਮੇਂ ਵਿਚ ਭਾਵੇਂ ਦਿੰਦੀ, ਨਹੀਂ ਤਾਂ ਖੁਸ਼ਕੀ ਤੋਂ ਹੀ ਪ੍ਰਭਾਵਤ ਰਹਿੰਦੀ। ਮਹਾਰਾਜ ਫਿਰ ਟਿੱਬੀ ਦੇ ਇਲਾਕੇ ਵਿਚ ਥੋੜਾ ਜੇਹਾ ਟਿਕਾਣਾ ਕਰਨ ਲਈ ਓਥੋਂ ਦੇ ਇਕ ਵਾਸੀ ਸ: ਤਾਰਾ ਸਿੰਘ ਜੀ ਨਾਲ ਕੁਝ ਸਿਖਾਂ ਦੀ ਰਿਹਾਇਸ਼ ਲਈ ਤੇ ਉਹਨਾਂ ਨੂੰ ਆਪਣੇ ਖੂਹ ਤੇ ਖੇਤੀ ਹਿਸੇ ਠੇਕੇ ਆਦਿ ਤੇ ਦੇ ਦੇਣ ਤੇ ਵਿਚਾਰ ਵਟਾਂਦਰਾ ਕੀਤਾ।

ਹੁੰਦਿਆਂ ਹੁੰਦਿਆਂ ਨੌਂ ਸਾਲ ਬੀਤ ਗਏ । ਪਰ ਮੈਂ ਉਸ ਦਿਨ ਦੀ ਉਡੀਕ ਲਈ ਵਿਆਕੁਲ ਰਹਿਣ ਲਗੀ ਜਿਸ ਦਿਨ ਉਹ ਪਿਆਰੇ ਦਰਸ਼ਨ ਮੈਂ ਫਿਰ ਕਰ ਸਕਾਂ, ਉਹ ਸਵਰਗੀ ਛੁਹ ਫਿਰ ਮਾਣ ਸਕਾਂ। ਮੇਰੀ ਅਰਾਧਨਾਂ ਦੇ ਸ਼ਬਦ ਕੁਝ ਇੰਜ ਸਨ :

ਰੂਪ ਹੀਨ, ਕੁਲ ਹੀਨ, ਗੁਣ ਹੀਨ, ਗਿਆਨ ਹੀਨ,
ਸ਼ੋਭਾ ਹੀਨ, ਭਾਗ ਹੀਨ, ਤਪ ਹੀਨ, ਬਾਵਰੀ।
ਦ੍ਰਿਸ਼ਟ ਦਰਸ਼-ਹੀਨ ਸ਼ਬਦ ਸੁਰਤ ਹੀਨ......

ਪਰ ਮੈਂ ਨਿਤ ਨਵੇਂ ਰੂਪ ਵਿਚ ਆਪਣੇ ਸਤਿਗੁਰਾਂ ਨੂੰ ਜਾ ਜਾ ਮਿਲਦੀ ਰਹੀ। ਉਹਨਾਂ ਦੇ ਤਨ-ਮਨ ਤੇ ਅਸਰ ਪਾਣ ਲਈ ਮੈਂ ਹਰ ਵੇਰ ਕੋਈ ਨਾ ਕੋਈ ਆਪਣੀ ਨਵੀਂ ਹੋਣ ਹਾਰੀ ਪੇਸ਼ ਕਰਦੀ ਰਹੀ । 'ਮੈਂ ਸਸਤੀ ਹਾਂ, ਮੇਰੇ ਵਿਚ ਚੰਗੀ ਧਰਤੀ ਦੀਆਂ ਖੂਬੀਆਂ ਮੌਜੂਦ ਹਨ, ਸਿਰਫ ਨਿਸਮਤੇ ਹਥਾਂ ਵਿਚ ਹਾਂ। ਅਜ ਮੈਂ ਉਹਨਾਂ ਦੀ ਦਾਸੀ ਹਾਂ, ਜਿਨ੍ਹਾਂ ਕਦੇ ਮੈਨੂੰ ਛੁਹ ਕੇ ਵੀ ਨਹੀਂ ਤਕਿਆ—ਪੈਸੇ ਦੇ ਪੀਰ ਹਨ, ਮਿਹਨਤ ਦੇ ਕੀਰ ਹਨ । ਕਿਰਤ ਕਰਨ ਵਾਲੇ ਹਥਾਂ ਨੂੰ ਸਹਿਕਦੀ ਹਾਂ। ਮੈਂ ਗਊ ਪਾਲ ਹਾਂ, ਪਰ ਅਜ ਗਊ ਬੱਧਕਾਂ ਨਾਲ ਵੀ ਸਾਹਮਣਾ ਕਰਨਾ ਪੈ ਰਿਹਾ ਹੈ। ਕਿਵੇਂ ਵੀ ਤੁਸੀਂ ਇਕ ਵੇਰ ਮੇਰੀ ਬਾਹੁੜੀ ਸੁਣੋ। ਆਪ ਦੀ ਆਮਦ ਨਾਲ, ਆਪ ਦੇ ਸੇਵਕਾਂ ਦੇ ਦਰਸ਼ਨ ਮਾਤ੍ਰ ਨਾਲ ਮੇਰੇ ਉਤੇ ਭਰਪੂਰ ਰੌਣਕਾਂ ਉਭਰ ਔਣਗੀਆਂ। ਬਰਸਾਤਾਂ ਲਗਣਗੀਆਂ, ਨਹਿਰਾਂ ਪੁਰ-ਪੁਰ ਥਾਂ ਥਾਂ ਤੇ ਹੋ ਜਾਣਗੀਆਂ, ਸੜਕਾਂ, ਆਪ ਦੀਆਂ ਕਾਰਾਂ ਦੀ ਉਡੀਕ ਸਿਰ ਚੁਕ ਚੁਕ ਤਕਿਆ ਕਰਨਗੀਆਂ। ਘੱਟਾ ਨਹੀਂ ਉਡੇਗਾ । ਇਕ ਵੇਰ ਆਓ

ਤੇ ਸਹੀ, ਮੈਨੂੰ ਅਪਣਾਓ ਤੇ ਸਹੀ।

ਇਸ ਦੌਰਾਨ ਵਿਚ ਮੇਰੀ ਕਦਰ-ਦਾਨ ਮਾਂ ਜੀਵਨ ਕੌਰ ਜੀ ਦੇਵ-ਲੋਕ ਚਲੇ ਗਏ ਪਰ ਉਹਨਾਂ ਦੀ ਰੂਹ ਨੇ ਸਤਿਗੁਰਾਂ ਨੂੰ ਮੇਰੇ ਲਈ ਭਰਪੂਰ ਪਰੇਰਨਾ ਬਖਸ਼ੀ।'

ਤੇ ਆਪਣੀ ਇਸ ਚਿਰ-ਤੜਪਣੀ ਤੇ ਸਿੱਕਾਂ, ਤਾਂਘਾਂ ਦਾ ਜ਼ਿਕਰ ਕਰਦਿਆਂ ਜਿਵੇਂ ਧਰਤੀ ਮਾਂ ਨੂੰ ਜਾਪਿਆ ਕਿ ਉਸ ਦਾ ਸਰੋਤਾ ਦੋਬਾਰਾ ਊਂਘਣ ਦੀ ਕੋਸ਼ਿਸ਼ ਕਰ ਰਿਹਾ ਹੈ। ਮੈਨੂੰ ਹਲੂਣ ਕੇ ਕਿਹੋ ਸੂ, ਭਲੇ ਆਦਮੀ ਤੈਨੂੰ ਸ਼ਾਇਦ ਮੇਰੀ ਇਕਸਾਰ ਕਹਾਣੀ ਵਿਚ ਊਂਘ ਇਸ ਲਈ ਆ ਰਹੀ ਹੈ ਕਿ ਤੂੰ ਕਦੇ ਇਸ ਵੇਦਨਾਂ ਨੂੰ ਅਨੁਭਵ ਨਹੀਂ ਕੀਤਾ ਤੂੰ ਕਦੇ ਪਿਆਰ ਤੇ ਸ਼ਰਧਾ ਦੇ ਇਕੱਠ ਨੂੰ ਨਹੀਂ ਮਾਣਿਆ। ਤੂੰ ਸ਼ਾਇਦ ਮੇਰੀਆਂ ਕਈ ਇਕ ਗਲਾਂ ਵਿਚ ਦਿਲਚਸਪੀ ਨਾ ਵੀ ਰਖਦਾ ਹੋਵੇਂ। ਪਰ ਤੂੰ ਸਿਆਣਾ ਲਗਦਾ ਹੈਂ, ਮੈਨੂੰ ਇਹ ਦਸ ਤੂੰ ਕਦੇ ਉਸ ਮੁਟਿਆਰ ਬਾਬਤ ਸੋਚ ਸਕਦਾ ਹੈਂ, ਜੋ ਮੁਦਤ ਤੋਂ ਪ੍ਰੀਤਮ ਦੀ ਤਾਂਘ ਵਿਚ ਹੋਵੇ ਤੇ ਉਸਦੀ ਅਣਹੋਂਦ ਵਿਚ ਰੂਪੋਂ ਕਰੂਪ, ਸੁਖਿਆਰੀ ਤੋਂ ਦੁਖੀ ਤੇ ਸ਼ੌਕਾਂ ਵਲੋਂ ਬੇਸ਼ੌਕ ਹੋ ਗਈ ਹੋਵੇ। ਐਨ ਇਹੋ ਮੇਰਾ ਹਾਲ ਸੀ। ਹਸਰਤਾਂ, ਵਲਵਲੇ, ਤੁਣਕੇ, ਖੋਹਾਂ ਉਠ ਉਠ ਪੈਂਦੀਆਂ ਸਨ : 'ਸਭ ਸਹੀਆਂ ਸ਼ਹੁ ਰਾਵਣ ਗਈਆਂ ਹਉਂ ਦਾਧੀ ਕੈ ਦਰ ਜਾਵਾਂ' । ਮੇਰੀ ਨਿਤ ਦੀ ਤੜਪਣ ਸੀ ਤੇ ਸਵਾਮੀ ਦੀ ਮਿਲਣੀ ਲਈ ਮੈਂ ਸਭ ਕੁਝ ਕਰ ਗੁਜ਼ਰਨ ਨੂੰ ਤਿਆਰ ਸਾਂ। ਤੂੰ ਹੀ ਦਸ ਮੈਂ ਕਿਉਂ ਨਾ ਤਰਲੇ ਦਾ ਰੂਪ ਬਣਦੀ।

'ਐ ਮਾਂ ਸਚ ਮੁਚ ਜੇ ਤੂੰ ਅਜ ਵਰਗੀ ਹਾਲਤ ਵਿਚ ਨਹੀਂ ਸੈਂ ਤਾਂ ਤੈਨੂੰ ਹਰ ਹੀਲੇ ਅਜ ਦੀ ਅਵਸਥਾ ਪ੍ਰਾਪਤ ਕਰਨ ਲਈ ਹਰ ਕੁਰਬਾਨੀ ਦੇਣੀ ਚਾਹੀਦੀ ਹੀ ਸੀ।' ਮੈਂ ਹੁੰਗਾਰਾ ਭਰਿਆ।

'ਤੇ ਏਨੇ ਨੂੰ ਇਕ ਹੋਰ ਘਟਨਾ ਘਟ ਗਈ।' ਧਰਤੀ ਮਾਂ ਨੇ ਅਗਲਾ ਇਤਹਾਸ ਦਸਣਾ ਸ਼ੁਰੂ ਕੀਤਾ। 'ਇਸ ਘਟਨਾ ਨੇ ਮੇਰੀ ਤੇ ਸਤਿਗੁਰਾਂ ਦੇ ਕੁਝ ਸਿਦਕੀ ਸਿੰਘਾਂ ਦੀ ਸੁਣ ਲਈ। ਮੈਂ ਸਮਝਦੀ ਹਾਂ ਇਸ ਘਟਨਾ ਨੇ ਮੇਰੇ ਲਈ ਉਹ ਮਹਾਉਲ ਪੈਦਾ ਕਰ ਦਿਤਾ ਜਿਸਨੂੰ

ਪੈਦਾ ਕਰਨ ਲਈ ਮੈਂ ਚਿਰੋਕਾ ਜਤਨ ਕਰ ਰਹੀ ਸਾਂ। ਗਲ ਇਉਂ ਹੋਈ।...............ਦੀਆਂ ਚੋਣਾਂ ਸਨ।...............ਮਾਨ ਸਰਦਾਰਾਂ ਦੇ ਪਿੰਡ ਮਾਨਾਵਾਲਾ............ਉਨ੍ਹਾਂ ਦੀ ਜ਼ਮੀਨ ਤੇ ਨਾਮਧਾਰੀ ਮੁਜ਼ਾਰੇ ਕੰਮ ਕਰਦੇ ਸਨ। ਜਗੀਰਦਾਰਾਂ ਦੇ ਜ਼ੁਲਮ ਸਿਤਮ ਤੋਂ ਤੂੰ ਵਾਕਫ ਹੀ ਹੋਵੇਂਗਾ। ਜਿਥੇ ਜਗੀਰਦਾਰ ਆਮ ਮੁਜ਼ਾਰਿਆਂ ਦੀ ਨਵ-ਪਤਨੀ ਨਾਲ ਪਹਿਲੀ ਰਾਤ ਆਪ ਮਾਣਦੇ ਸਨ ਤੇ ਇਹਨਾਂ ਦੀਆਂ ਵਗਾਰਾਂ ਗਰੀਬ ਕਿਸਾਨਾਂ ਨੂੰ ਕਿਰਤ ਕਰਨੋਂ ਰੋਕਦੀਆਂ ਤੇ ਸੁਭਾ ਵਿਚ ਗੁਲਾਮੀ ਪੈਦਾ ਕਰਦੀਆਂ ਸਨ ਉਥੇ ਨਾਮਧਾਰੀ ਮੁਜ਼ਾਰਿਆਂ ਉਤੇ ਜਗੀਰਦਾਰ ਦੇ ਅਜੇਹੇ ਇਖਲਾਕੀ ਜ਼ੁਲਮ ਨਾ ਹੋ ਸਕੇ। ਨਾਮਧਾਰੀ ਆਪਣੇ ਸਵੈਮਾਨ ਤੇ ਗੈਰਤ ਦੀ ਰਖਿਆ ਬੜੀ ਜੁਰਅਤ ਨਾਲ ਕਰਦੇ ਰਹੇ, ਪਰ ਅੰਗਰੇਜ਼ ਰਾਜ ਸਮੇਂ ਭਾਰਤ ਦੀਆਂ ਇਹਨਾਂ ਚੋਣਾਂ ਵਿਚ ਜਗੀਰਦਾਰ ਆਪਣੀ ਵੋਟ ਸਰਕਾਰ ਦੇ ਹਕ ਵਿਚ ਵਰਤ ਰਹੇ ਸਨ। ਸੋ ਉਹਨਾਂ ਨਾਮਧਾਰੀ ਮੁਜ਼ਾਰਿਆਂ ਨੂੰ ਜਗੀਰਦਾਰਾਂ ਦੀ ਮਰਜ਼ੀ ਦੇ ਉਮੀਦਵਾਰ ਨੂੰ ਵੋਟ ਪਾਉਣ ਲਈ ਆਖਿਆ। ਨਾਮਧਾਰੀ ਮੁਜ਼ਾਰਿਆਂ ਜਵਾਬ ਵਿਚ ਕਿਹਾ ਕਿ ਉਹਨਾਂ ਦੀ ਵੋਟ ਸਤਿਗੁਰਾਂ ਦੀ ਵੋਟ ਹੈ, ਜਿਧਰ ਉਹ ਹੁਕਮ ਕਰਨਗੇ ਓਧਰ ਪਵੇਗੀ, ਹੋਰਥੇ ਨਹੀਂ। ਬੱਸ ਫਿਰ ਜਗੀਰਦਾਰ ਦੇ ਪਾਰੇ ਦਾ ਕੋਈ ਟਿਕਾਣਾ ਨਹੀਂ ਸੀ। ਉਸ ਨੇ ਰਾਤੋ ਰਾਤ ਜ਼ਮੀਨ ਛਡ ਦੇਣ ਤੇ ਪਿੰਡੋਂ ਨਿਕਲ ਜਾਣ ਦਾ ਹੁਕਮ ਚਾਹੜ ਦਿਤਾ। ਗੁੰਡੇ ਇਹਨਾਂ ਦੇ ਗੁਲਾਮ ਹੁੰਦੇ ਹਨ, ਉਹਨਾਂ ਨੂੰ ਵੀ ਨਾਮ-ਧਾਰੀਆਂ ਦੇ ਖਿਲਾਫ ਤੇਜ਼ ਕੀਤਾ। ਨਾਮਧਾਰੀ ਮੁਜ਼ਾਰੇ ਜਦੋ ਜਹਿਦ ਤੋਂ ਨਾਵਾਕਫ ਸਨ—ਕਾਨੂੰਨ ਕੋਈ ਮਦਦ ਨਹੀਂ ਸਨ ਕਰਦੇ। ਪਰ ਉਹਨਾਂ ਰੋਟੀ ਦੀ ਪਰਵਾਹ ਨਾ ਕੀਤੀ ਤੇ ਸਿੱਖੀ ਨੂੰ ਪਾਲਿਆ। ਘਰੋਂ ਬੇਘਰ ਤੇ ਕਾਰੋਂ ਬੇਕਾਰ ਹੋ ਗਏ।

'ਸਤਿਗੁਰਾਂ ਨੇ ਆਪਣੇ ਸਿਦਕੀਆਂ ਦੀ ਸੋ ਸੁਣੀ। ਤਨ ਮਨ ਉਹਨਾਂ ਦੀ ਮਦਦ ਕਰਨ ਲਈ ਵਿਆਕੁਲ ਹੋ ਉਠਿਆ। ਹਜ਼ੂਰ ਦੇ ਜੀ ਵਿਚ ਆਇਆ ਜੇ ਉਹਨਾਂ ਦੇ ਸਿਖ ਮੁਜ਼ਾਰਈ ਛਡ ਮਾਲਕ ਨਾ ਬਣੇ ਤਾਂ ਜਗੀਰਦਾਰ ਕੀ ਜਾਣੇਗਾ! ਮੂਰਖ ਨਾਮਧਾਰੀਆਂ ਵੋਟਾਂ ਪਿਛੇ ਰੋਟੀ

ਖ਼ੁਹਾ ਲਈ ? ਨਹੀਂ, ਉਹਨਾਂ ਦੀ ਰੋਟੀ ਖੁਸੇਗੀ ਨਹੀਂ ਸਗੋਂ ਮੁਸਤਕਿਲ ਹੋਵੇਗੀ।'......ਤੇ ਜ਼ਰਾ ਝੂਮ ਕੇ ਧਰਤੀ ਮਾਂ ਰੰਗੀ ਹੋਈ ਬੋਲੀ : 'ਫਿਰ ਮੇਰੀ ਸੁਧ ਆਈ। ਕਹਿਣ ਲਗੇ, ਸਾਨੂੰ ਪੰਜਾਬ ਦੇ ਦਖਣ ਨੂੰ ਜਾਣਾ ਹੀ ਪਵੇਗਾ, ਓਸ ਧਰਤੀ ਦੀ ਪੁਕਾਰ ਸੁਣਨੀ ਹੀ ਪਏਗੀ, ਜਿਨੂੰ ਝਾੜ-ਬਰੂਟ ਨੇ ਮੁਢ-ਕਦੀਮ ਤੋਂ ਨਖਿਧ ਕੀਤੀ ਰਖਿਆ ਹੈ। ਉਸ ਦਿਨ ਤੋਂ ਮੇਰੇ ਵਲ ਉਚੇਚਾ ਧਿਆਨ ਹੋ ਗਿਆ ਤੇ ਮਹਾਰਾਜ ਦੀ ਸੋਚ ਦਾ ਕੇਂਦਰੀ ਨੁਕਤਾ ਮੈਂ ਬਣ ਗਈ। ਆਪਣੇ ਸਲਾਹਕਾਰ ਸੰਤਾਂ ਦੀ ਇਕਤ੍ਰਤਾ ਕਰਕੇ ਕੁਝ ਸੰਤ ਮੇਰੀ ਜਾਣਕਾਰੀ, ਮੇਰੀ ਮਹਾਨਤਾ ਤੇ ਮੁਨਾਸਬ ਕਦਰ ਜਾਣਨ ਲਈ ਭੇਜ ਦਿਤੇ। ਇਹਨਾਂ ਨੇ ਹਾਂ ਪਤਾ ਕਰਨਾ ਸੀ, ਮੈਂ ਇਹਨੀਂ ਦਿਨੀਂ ਕਿਦ੍ਹੇ ਕਬਜ਼ੇ ਵਿਚ ਸਾਂ ਤੇ ਕਿਵੇਂ ਮੈਨੂੰ ਪ੍ਰਾਪਤ ਕੀਤਾ ਜਾ ਸਕਦਾ ਸੀ।

ਸਤਿਗੁਰੂ ਜੀ ਫਿਰ ਆਪਣੇ ਪਿਆਰਿਆਂ ਨਾਲ ਮੇਰੇ ਵਲ ਆਏ। ਟਿੱਬੀ ਤੋਂ ਲੈ ਕੇ...........................ਸਾਰੇ ਪਿੰਡਾਂ ਦਾ ਚੱਕਰ ਲਾਇਆ। ਪਰ ਐਤਕਾਂ ਅੱਖਾਂ ਵਿਚ ਉਪਰੇਵਾਂ ਤੇ ਉਦਰੇਵਾਂ ਨਹੀਂ ਸੀ। ਸਗੋਂ ਮੇਰੀ ਹਰੇਕ ਖੂਬੀ ਨੂੰ ਨੋਟ ਕੀਤਾ ਗਿਆ–ਕਮਜ਼ੋਰੀਆਂ ਨਜ਼ਰ ਅੰਦਾਜ਼ ਕੀਤੀਆਂ ਗਈਆਂ। ਮੈਨੂੰ ਅਪਨਾਉਣ ਲਈ ਹਜ਼ੂਰ ਦਾ ਮਨ ਬਣ ਗਿਆ। ਜਦੋਂ ਘੁੰਮਦੇ ਘੁਮਾਂਦੇ ਮਹਾਰਾਜ ਆਪਣੀ ਮੰਤ੍ਰ-ਮੰਡਲੀ ਸਮੇਤ ਮਿਰਜ਼ਾਪੁਰ ਥੇਹ ਤੇ ਅਪੜੇ ਤਾਂ ਮੈਂ ਪੂਰੀ ਤਰਾਂ ਸਮਝ ਗਈ ਕਿ ਮਹਾਰਾਜ ਮੇਰੇ ਸੰਕਟ ਕਟਣ ਲਈ ਬਿਲਕੁਲ ਤਿਆਰ ਹਨ। ਆਪ ਥੇਹ ਤੇ ਚੜ੍ਹ ਕੇ ਜਦ ਭਰਵਟਿਆਂ ਤੇ ਹਥ ਰਖ ਕੇ ਦੂਰ ਤਕ ਚੁਤਰਫੀਂ ਧਿਆਨ ਮਾਰ ਰਹੇ ਸਨ ਤਾਂ ਮੇਰੀ ਆਤਮਾ ਸੁਆਦ-ਮਗਨ ਸੀ ਤੇ ਸਤਿਗੁਰਾਂ ਨੇ ਆਪਣੇ ਸਲਾਹਕਾਰ ਸੰਤਾਂ ਨੂੰ ਬੜੀ ਉਮੀਦ ਭਰੀ ਅਵਾਜ਼ ਵਿਚ ਕਿਹਾ ਗੁਰੂ ਭਲੀ ਕਰੇਗਾ। ਏਹ ਸਾਰੀ ਜ਼ਮੀਨ ਖਰੀਦ ਲੈਣੀ ਚਾਹੀਦੀ ਹੈ। ਕੋਈ ਪਰਵਾਹ ਨਹੀਂ ਜੋ ਵੀ ਹੋਵੇਗੀ, ਵੇਖੀ ਜਾਵੇਗੀ। ਮਨੁਖ ਆਪਣੀ ਮਿਹਨਤ ਨਾਲ ਕੀ ਨਹੀਂ ਕਰ ਲੈਂਦਾ–ਏਹਨਾਂ ਝਾੜ-ਬੂਟਿਆਂ ਵਿਚ ਜੇ ਗੁਲਜ਼ਾਰ ਅਸਾਂ ਨਾ ਲਾਈ ਤਾਂ ਹੋਰ ਕੌਣ ਲਾਵੇਗਾ ? ਜ਼ਮੀਨ ਦੇ ਸੌਦੇ ਲਈ ਜਤਨ ਜਾਰੀ ਕਰ ਦਿਓ।

ਧਰਤੀ ਮਾਂ ਦੀ ਏਨੀ ਵਾਰਤਾ ਸੁਣ ਕੇ ਜੀਵਨ ਨਗਰ, ਜੋ ਮੇਰੇ ਪਾਸ ਹੀ ਬੈਠਾ ਸੀ ਤੇ ਜਿਸ ਨੇ ਮੈਨੂੰ ਆਰਾਮ ਕਰ ਲੈਣ ਲਈ ਸਦਿਆ ਸੀ ਬੋਲ ਪਿਆ : 'ਇਸ ਤੋਂ ਅਗੇ ਜ਼ਰਾ ਮੇਰੇ ਪਾਸੋਂ ਸੁਣੋ : ਮੈਂ ਉਹਨੀਂ ਦਿਨੀਂ ਸ੍ਰੀ ਭੈਣੀ ਸਾਹਿਬ ਹੀ ਸਾਂ, ਏਥੋਂ ਵਾਲਾ ਮੇਰਾ ਕੋਈ ਨਾਮ ਨਹੀਂ ਸੀ, ਏਸੇ ਜਗਹ ਦਾ ਨਾਮ, ਜਿਥੇ ਮੈਂ ਹੁਣ ਹਾਂ, 'ਚਚਾਲ' ਦੇ ਨਾਮ ਨਾਲ ਕੇਵਲ, 'ਚਾਰ-ਪੰਜ ਕੋਹ ਤਕਦੇ ਲੋਕ ਜਾਣਦੇ ਸਨ,ਮੇਰੀ ਆਪਣੀ ਕੋਈ ਹੋਂਦ ਨਹੀਂ ਸੀ। ਸਿਰਫ ਮਾਤਾ ਜੀਵਨ ਕੌਰ ਜੀ ਦੇ ਨਾਮ ਵਿਚ ਹੀ ਮੇਰਾ ਜੀਵਨ ਸੀ। ਭੈਣੀ ਸਾਹਿਬ ਰਹਿੰਦਿਆਂ ਉਸ ਜੀਵਨ-ਨਾਮ ਰਾਹੀਂ ਹੀ ਮੈਂ ਸੁਣਿਆਂ ਕਿ ਅਖਬਾਰ 'ਸਤਿਜੁਗ' ਨੇ ਐਲਾਨ ਕਰ ਦਿਤਾ ਹੈ। (ਓਦੋਂ ਇਹ ਅਖਬਾਰ ਨਾਮਧਾਰੀ ਸੰਗਤਾਂ ਨੂੰ ਸਤਿਗੁਰਾਂ ਦੇ ਹੁਕਮਾਂ ਤੋਂ ਵਾਕਫ ਕਰਾਂਦਾ ਤੇ ਆਪਣੇ ਸਭਿਆਚਾਰ ਦਾ ਪ੍ਰਚਾਰਕ ਸੀ) 'ਹਰ ਉਹ ਨਾਮਧਾਰੀ ਜੋ ਆਪਣੇ ਆਪ ਨੂੰ 'ਭਾਣੇ' ਦੇ ਸਮੇਂ ਸੁਰਖਿਅਤ ਵੇਖਣਾ ਚਾਂਹਦਾ ਹੈ ਤੇ ਜੇਹੜਾ ਵਾਹੀ ਲਈ ਧਰਤੀ ਦਾ ਲੋੜਵੰਦ ਹੈ ੫੫੦੦) ਫੀ ਮੁਰੱਬਾ ਦੇ ਹਿਸਾਬ ਨਾਲ ਗੁਰੂ ਕੇ ਖਜ਼ਾਨੇ ਵਿਚ ਰੁਪਏ ਜਮ੍ਹਾਂ ਕਰਵਾ ਦੇਵੇ, ਇਕ ਏਕੜ ਤਕ ਦੀ ਰਕਮ ਵੀ ਜਮ੍ਹਾਂ ਕਰਵਾਈ ਜਾ ਸਕਦੀ ਹੈ। ਕਿਰਤੀ ਸਜਣਾਂ ਨੂੰ ਤੇ ਨਾਮਧਾਰੀ-ਜੀਵਨ ਵਿਚ ਮਿਲ-ਬੈਠਣ ਵਾਲਿਆਂ ਨੂੰ ਢਿਲ ਤੋਂ ਕੰਮ ਨਹੀਂ ਲੈਣਾ ਚਾਹੀਦਾ। ਛੇਤੀ ਹੀ ਰਕਮਾਂ ਜਮ੍ਹਾਂ ਕਰਵਾਈਆਂ ਜਾਣ।

'ਬਸ ਅਖਬਾਰ ਵਿਚ ਛਪਣ ਦੀ ਦੇਰ ਸੀ, ਕਿਰਤ ਕਰਨ ਵਾਲਿਆਂ ਤੇ ਪੈਸੇ ਦੀ ਗੁੰਜ਼ਾਇਸ਼ ਵਾਲਿਆਂ ਨੇ ਧੜਾ ਧੜ ਮਾਇਆ ਦੇ ਗੱਫੇ ਗੁਰੂ ਕੇ ਖਜ਼ਾਨੇ ਭੇਜਣੇ ਸ਼ੁਰੂ ਕਰ ਦਿਤੇ। ਦਿਨਾਂ ਵਿਚ ਹੀ ਗਿਣਤੀ ਦੇ ਅੰਕੜੇ ਇਕਾਈਆਂ ਦਹਾਈਆਂ ਟੱਪਦੇ ਲਖਾਂ ਤਕ ਅਪੜ ਗਏ। ਪਰ ਇਹ ਸਾਰੀ ਰਕਮ ਬਗੈਰ ਕਿਸੇ ਰਸੀਦ ਜਾਂ ਹੋਰ ਕਾਨੂੰਨੀ ਲਿਖਾ ਪੜ੍ਹੀ ਤੋਂ ਜਮ੍ਹਾ ਹੁੰਦੀ ਰਹੀ। ਸਿਦਕੀ ਨਾਮਧਾਰੀਆਂ ਨੂੰ ਗੁਰੂ ਘਰ ਦੀ ਆਵਾਜ਼ ਤੇ ਗੁਰੂ ਕੇ ਖਜ਼ਾਨੇ ਤੋਂ ਵਡਾ ਹੋਰ ਕਿਹੜਾ ਜ਼ਾਮਨ ਲੋੜੀਦਾ ਸੀ। ਲਗ ਭਗ ਸਾਲ ਤੋਂ ਅੰਦਰ ਅੰਦਰ ੧੮-੨੦ ਲਖ ਰੁਪਿਆ

ਜਮ੍ਹਾਂ ਹੋ ਗਿਆ। ਪਰ ਬਹੁਤੀਆਂ ਨਾਮਧਾਰੀ ਸੰਗਤਾਂ ਆਪਣੇ ਆਪਣੇ ਘਰ ਦੀਆਂ ਜ਼ਮੀਨਾਂ ਤੇ ਹੀ ਪੂਰਨ ਸੰਤੁਸ਼ਟ ਸਨ। ਗਰੀਬ ਨਾਮਧਾਰੀ ਇਛਾ ਰਖਦਿਆਂ ਵੀ ਇਸ ਨਾਮਧਾਰੀ-ਵਸੋਂ ਵਿਚ ਸ਼ਾਮਲ ਹੋਣ ਲਈ ਰਕਮਾਂ ਜਮ੍ਹਾ ਨਾ ਕਰਾ ਸਕੇ, ਤਾਂ ਵੀ ਲਗਨ ਲਗ ਗਈ ਕਿ ਕਿਤੇ ਉਹਨਾਂ ਨੂੰ ਵੀ ਗੁਰੂ ਬਾਹਲੇ ਰੱਫੇ ਬਖਸ਼ੇ ਅਤੇ ਉਹ ਵੀ ਨਵੀਂ ਜ਼ਮੀਨ ਖਰੀਦ ਸਕਣ ਤੇ ਉਸ ਆਲੇ ਦੁਆਲੇ ਵਿਚ ਰਹਿ ਸਕਣ ਜਿਸ ਵਿਚ ਪੂਰਨ ਸਤਿਜੁਗੀ-ਜੀਵਨ ਦਾ ਝਲਕਾਰਾ ਹੀ ਮਿਲੇ।

'ਓਧਰ ਉਸ ਖਜ਼ਾਨਚੀ ਖਾਨਦਾਨ ਨੂੰ ਮਿਲਣ ਲਈ ਕੁਝ ਸਿੰਘ ਮੁਕਰਰ ਹੋਏ, ਜਿਨ੍ਹਾਂ ਦਾ ਵਾਸਤਾ ਧਰਤੀ ਮਾਂ, ਆਪ ਨਾਲ ਸੀ, ਇਹ ਤੁਹਾਨੂੰ ਪਤਾ ਹੋਵੇਗਾ ਕਿ ਉਸ ਖਾਨਦਾਨ ਨਾਲ ਕਿਵੇਂ ਨਜਿਠੀ ਗਈ।' ਇਹ ਕਹਿ ਕੇ ਜੀਵਨ ਨਗਰ ਧਰਤੀ ਮਾਂ ਨੂੰ ਸੁਣਨ ਲਈ ਚੁਪ ਕਰ ਗਿਆ ਤੇ ਮੇਰੇ ਵਲ ਪੂਰੇ ਗਹੁ ਨਾਲ ਤਕਣ ਲਗਾ। ਧਰਤੀ ਮਾਂ ਨੇ ਮੈਨੂੰ ਸੰਬੋਧਨ ਕਰਦਿਆਂ ਕਿਹਾ: ਜੋ ਕੁਝ ਜੀਵਨ ਨਗਰ ਨੇ ਕਿਹਾ ਏ, ਮੇਰੀ ਕਹਾਣੀ ਦਾ ਹੀ ਹਿਸਾ ਏ ਤੇ ਏਸ ਕਹਾਣੀ ਨੂੰ ਮੁਕੰਮਲ ਕਰਨ ਲਈ ਅਹਿ ਸਾਰੀਆਂ ਨਗਰ ਨਗਰੀਆਂ ਆਪਣੀਆਂ ਆਪਣੀਆਂ ਬੀਤੀਆਂ ਸੁਣਾਨਗੀਆਂ, ਪਰ ਤੂੰ ਜ਼ਰਾ ਅਗਾਂਹ ਸੁਣ।'

ਗਲ ਬਾਤ ਦਾ ਇਹ ਸਿਲਸਲਾ ਬੜਾ ਦਿਲਚਸਪ ਸੀ। ਕੌਣ ਜਾਣਨ ਦਾ ਚਾਹਵਾਨ ਹੈ ਜੋ ਗਿਆਨ ਨੂੰ ਬੂਹੇ ਤੇ ਖਲੋਤਾ ਵੇਖ ਸਾਰੇ ਦਰ ਪੂਰੀ ਤਰ੍ਹਾਂ ਨਾ ਖੋਲ੍ਹ ਦੇਵੇ। ਮੈਂ ਵੀ ਇਸ ਨਵੀਂ ਵਸੀ ਦੁਨੀਆਂਦੇ ਕਾਰਨ-ਕਾਰਜ ਸਮਝਣਾ ਚਾਂਹਦਾ ਸਾਂ। ਪਰ ਕੁਟੀਆ ਤੋਂ ਬਾਹਰ ਜੋ ਕੁਝ ਹੋ ਰਿਹਾ ਸੀ, ਉਸ ਨੇ ਮੈਨੂੰ ਬਾਹਰ ਨਿਕਲ ਜਾਣ ਲਈ ਪਰੇਰਨਾ ਸ਼ੁਰੂ ਕਰ ਦਿਤਾ। ਮੈਂ ਧਰਤੀ ਮਾਂ ਤੇ ਉਸ ਕੋਲ ਬੈਠੇ ਦੂਜੇ ਨਗਰ ਨਗਰੀਆਂ ਵਲ ਸਨਿਮਰ ਤਕ ਕੇ ਪ੍ਰਾਰਥਨਾ ਕੀਤੀ, 'ਐ ਮਾਂ, ਤੇਰੀ ਕਹਾਣੀ ਤੇਰੇ ਦੁਖਾਂ ਦਰਦਾਂ ਤੇ ਹਸਰਤਾਂ ਰੀਝਾਂ ਦੀ ਕਹਾਣੀ ਹੈ, ਜੀ ਕਰਦਾ ਹੈ ਮੈਂ ਪੂਰੀ ਤਰ੍ਹਾਂ ਸੁਣ ਕੇ ਆਪਣੇ ਗਿਆਨ ਵਿਚ ਵਾਧਾ ਕਰਾਂ ਤੇ ਤੇਰੇ ਮਨ ਦਾ ਬੋਝ ਹੋਲਾ ਕਰਾਂ ਪਰ

ਲਗਦਾ ਹੈ ਜਿਵੇਂ ਸੂਰਜ ਡੁਬਣ ਤੇ ਆ ਗਿਆ ਹੈ । ਮੈਂ ਆਪਣੀ ਮੰਜ਼ਲ ਤੇ ਨਹੀਂ ਅਪੜ ਸਕਾਂਗਾ, ਤੇ ਕੋਈ ਲੋੜ ਵੀ ਨਹੀਂ ਜਦ ਤਕ ਮੈਂ ਤੈਨੂੰ ਸਾਰੀ ਨੂੰ ਸੁਣ ਨਹੀਂ ਲੈਂਦਾ । ਮੈਨੂੰ ਕਦੇ ਅਜੇਹੇ ਕੰਮ ਨਹੀਂ ਹੋਏ ਜੇਹੜੇ ਕਿਸੇ ਨਾਲ ਦੁਖ ਦਰਦ ਜਾਂ ਸਾਂਝ ਦੀਆਂ ਘੜੀਆਂ ਬਿਤਾਂਦਿਆਂ, ਮੈਨੂੰ ਕਾਹਲ ਪਾਂਦੇ ਹੋਣ । ਹੁਣ ਮੈਨੂੰ ਜ਼ਰਾ ਨਵੀਂ ਤਾਕਤ ਗ੍ਰਹਿਣ ਕਰਨ ਲਈ ਇਕ ਵੇਰ ਡੁਬਦੇ ਸੂਰਜ ਦੀਆਂ ਕਿਰਨਾਂ ਵਲ ਝਾਕ ਲੈਣ ਦੇ, ਨਿੰਮ੍ਹੀ ਨਿੰਮ੍ਹੀ ਪੁਰੇ ਦੀ ਵਾ ਵਿਚ ਝੂਮਦੀਆਂ ਹਰੀਆਂ ਕਚਾਹ ਕਣਕਾਂ ਵਿਚ ਘੁੰਮ ਲੈਣ ਦੇ—ਜ਼ਰਾ ਸੁਣ ਲੈਣ ਦੇ ਮੈਨੂੰ ਨਿਕੀਆਂ ਨਿਕੀਆਂ ਚਿੜੀਆਂ ਦਾ ਸੰਗੀਤ ਜੋ ਬਣਾਂ—ਕਰੀਰਾਂ ਦੇ ਵਖ ਵਖ ਝੁੰਡਾਂ ਵਿਚ ਬੈਠੀਆਂ ਗਾ ਰਹੀਆਂ ਹਨ—ਮੇਰਾ ਕਵੀ-ਮਨ ਜ਼ਰਾ ਕੁਦਰਤ ਨੂੰ ਮਾਣਨ ਲਈ ਉਤਾਵਲਾ ਹੋ ਗਿਆ ਹੈ ।'

'ਚੰਗਾ ਪੁਤਰ, ਤੂੰ ਘੜੀ ਸਾਹ ਲੈ ਲੈ—ਕੁਦਰਤ ਦੇ ਰੰਗ ਮਾਣ ਲੈ । ਅਸੀਂ ਵੀ ਜ਼ਰਾ ਐਸ ਵੇਲੇ ਦੇ ਨਿੱਤ ਕਰਮ ਵਿਚ ਹਿਸਾ ਲੈ ਆਈਏ ।' ਮਾਂ ਨੇ ਮੇਰੇ ਨਾਲ ਸਹਿਮਤੀ ਪ੍ਰਗਟ ਕੀਤੀ ।

'ਆਪਣੇ ਸੈਰ ਸਪਾਟੇ ਵਿਚ, ਜੇ ਹੋ ਸਕੇ ਤਾਂ ਸਾਡੈ ਵਲ ਵੀ ਆਉਣਾ । ਤਕਣਾ ਕਿਵੇਂ ਨਵੀਂ ਵਸੋਂ ਵਾਲੇ ਦਿਹ ਦੈਵੀ ਲੋਕ ਗੁਰੂਆਂ ਦੀ ਬਾਣੀ ਦਾ ਉਚਾਰਨ ਕਰਦੇ ਕਰਦੇ ਘਰਾਂ ਨੂੰ ਆਉਂਦੇ ਹਨ । ਕਿਸਾਨਾਂ ਦੇ ਜੀਵਨ ਸਾਥੀ, ਗਊਆਂ, ਮਹੀਆਂ ਤੇ ਬੈਲ ਆਦਿਕ ਰੌਲ-ਘੌਲੇ ਤੇ ਗੋ-ਧੂਲੀ ਦੇ ਸਮੇਂ, ਆਪਣੇ ਭਾਂਤ ਭਾਂਤ ਦੇ ਘੁੰਘਰੂ-ਟੱਲੀਆਂ ਨਾਲ ਕੁਦਰਤੀ ਸੰਗੀਤ ਦਾ ਰਸ ਬੰਨ੍ਹੀ ਕਿਵੇਂ ਰਾਤ ਭਰ ਆਰਾਮ ਕਰਨ ਲਈ ਘਰਾਂ ਨੂੰ ਪਰਤਦੇ ਹਨ । ਪੱਠਿਆਂ ਲੱਦੀਆਂ ਗੱਡਾਂ ਕਿਵੇਂ ਚੀਕੂੰ ਚੀਕੂੰ ਕਰਦੀਆਂ ਪਿੰਡਾਂ ਨਗਰਾਂ ਨੂੰ ਆਉਂਦੀਆਂ ਹਨ । ਘਰਾਂ ਚੋਂ ਰਸੋਈਆਂ ਦੇ ਧੂੰਏ ਉਠਦੇ ਤੇ ਪੱਕਦੇ ਅੰਨ ਨਾਲ ਮਹਿਕਦਾ ਵਾਯੂ ਮੰਡਲ ਮਾਣਨਾ ਤੇ ਵੇਖਣਾ ਨਾਮਧਾਰੀ ਇਸਤਰੀਆਂ ਆਪਣੇ ਅਨੋਖੇ ਬਸਤਰਾਂ ਨਾਲ ਸਾਫ ਸੁਥਰੇ ਪਰ ਦਿਨ ਭਰ ਕੰਮ ਨਾਲ ਥਕੇ ਮਾਂਦੇ ਚਿਹਰਿਆਂ ਨਾਲ ਟਾਂਵੇਂ ਟਾਂਵੇਂ ਖੂਹਾਂ ਉਤੇ ਝੁਰਮਟ ਪਾਈ ਕਿਵੇਂ ਸਬਰ ਨਾਲ

ਆਪਣੇ ਆਪਣੇ ਘੜੇ ਭਰਨ ਦੀ ਉਡੀਕ ਨਿਕੀ ਨਿਕੀ ਹਾਸੀਂ ਭਰੀ ਗੱਲ ਕੱਥ ਕਰਦੀਆਂ ਹਨ।' ਜਿਵੇਂ ਇਕੋ ਸਾਹੇ ਹੀ ਸਾਰੇ ਨਗਰ-ਮੁਖਾਂ ਦੀ ਨੁਮਾਇੰਦਗੀ ਕਰਦਿਆਂ ਜੀਵਨ ਨਗਰ ਨੇ ਮੈਨੂੰ ਆਖਿਆ।

ਅਤੇ ਅਸੀਂ ਸਭੇ ਜਣੇ ਕੁਟੀਆ ਚੋਂ ਉਠ ਖਲੋਤੇ। ਬਾਹਰ ਨਿਕਲਦਿਆਂ ਹੀ ਮੈਂ ਉਹ ਨਗਰ-ਰੂਪ ਤਕ ਸਕਿਆ ਇਸ ਤੋਂ ਪਿਛੋਂ ਸੰਝ ਦੇ ਸੁਹਾਵਣੇ ਤੇ ਮਿਠੀ ਮਿਠੀ ਵਾਸ਼ਨਾ ਭਰੇ ਵਾਯੂ ਮੰਡਲ ਵਿਚ, ਰਾਤ ਦੇ ਆਗਮਨ ਤੇ ਦਿਨ ਦੀ ਵਿਦੈਗੀ ਸਮੇਂ ਉਹ ਰੂਪ-ਚਿਹਰੇ ਛਾਈਂ ਮਾਈਂ ਹੀ ਹੋ ਗਏ।

ਮੈਂ ਘੁਸਮੁਸੇ ਵਿਚੋਂ ਝੂਮਦੇ ਖੇਤਾਂ ਵਿਚ ਦੀ ਇਕ ਪਗਡੰਡੀ ਤੇ ਹੋ ਤੁਰਿਆ ਤੇ ਸੋਚਣ ਲਗਾ ਕੌਣ ਹੈ ਜੋ ਹਸਰਤਾਂ ਤੇ ਅਰਮਾਨ ਨਹੀਂ ਰਖਦੀ। ਜੁਗਾਂ ਪੁਰਾਣੀ ਧਰਤੀ ਕਿੰਨਾ ਕੁਝ ਆਪਣੇ ਵਿਚ ਲਈ ਬੈਠੀ ਹੈ। ਪੀਆ ਮਿਲਣ ਦੀ ਤਾਂਘ ਕਿਵੇਂ ਸਦੀਆਂ ਤਕ ਜੀਊਂਦੇ ਰਖ ਸਕਦੀ ਹੈ। ਇਹ ਨਿਰਜਨ ਉਜਾੜ ਤੇ ਮਰੂ ਭੂਮੀ ਭਲੇ ਦਿਨਾਂ ਦੀ ਉਡੀਕ ਵਿਚ ਹੀ ਜੀਵਨ ਜੋਤ ਨੂੰ ਸਹਿਕਦੀ ਰਹੀ ਤੇ ਹੁਣ ਕਿਤੇ ਜਾ ਕੇ ਇਸ ਦੇ ਜੀਵਨ ਵਿਚ ਹੁਲਾਰਾ ਆਇਆ ਹੈ। ਅਜੇਹੀਆਂ ਸੋਚਾਂ ਵਿਚ ਗੁਆਚਾ ਕੁਛ ਚਿਰ ਘੁੰਮ ਫਿਰ ਕੇ ਆਪਣੇ ਆਰਾਮ ਘਰ ਵਿਚ ਆ ਪਹੁੰਚਾ।

ਬੜੀ ਸਾਦਾ ਪਰ ਜੀਵਨ-ਦਾਤੀ ਰੋਟੀ ਮੇਰੇ ਲਈ ਪਰੋਸੀ ਗਈ। ਨਿਕੀਆਂ ਨਿਕੀਆਂ ਗ੍ਰਾਹੀਆਂ ਪਾਂਦਾ ਮੈਂ ਸੋਚਾਂ ਦੀ ਘੁੰਮਣ ਵਾਣੀ ਤੋਂ ਮੁਕਤ ਨਾ ਹੋ ਸਕਿਆ। ਮਨ ਵਿਚ ਕਈ ਤਰਾਂ ਦੇ ਉਤਰਾ-ਚੜ੍ਹਾ ਆ ਰਹੇ ਸਨ। ਦੀਵੇ ਦੀ ਨਿੰਮ੍ਹੀ ਲੋਅ, ਆਪਣੀ ਅਸਪਸ਼ਟ ਰੋਸ਼ਨੀ ਵਿਚ ਮੇਰੀ ਗੁਆਚੀ ਗੁਆਚੀ ਹਾਲਤ ਨੂੰ ਤਕ ਰਹੀ ਸੀ।

ਥੋੜੇ ਚਿਰ ਬਾਦ ਮੈਂ ਰੋਟੀਓਂ ਵੇਹਲਾ ਹੋ ਚੁਕਿਆ ਤਾਂ ਅੰਦਰ ਬੈਠੇ ਨੂੰ ਕੁਝ ਪੈਰਾਂ ਦੀ ਆਹਟ ਸੁਣੀ। ਮੇਰੇ ਵਿੰਹਦਿਆਂ ੨ ਇਹ ਕੁਟੀਆ ਪਹਿਲਾਂ ਤੱਕੀਆਂ ਸ਼ਕਲਾਂ ਨਾਲ ਭਰ ਗਈ। ਸਭ ਦੇ ਚਿਹਰੇ ਰੱਜੇ ਪੁੱਜੇ ਤੇ ਤਾਜ਼ਾ-ਤਾਜ਼ਾ ਲਗਦੇ ਸਨ। ਜੀਵਨ ਨਗਰ ਬੋਲਿਆ : 'ਕਿਉਂ ਜੀ ਪ੍ਰਸ਼ਾਦ ਪਾਣੀ ਛਕ ਲਿਆ ਹੈ ਨਾ ? ਨਿਸ਼ਾ ਹੋ ਗਈ ਏ ਨਾ ?'

ਾਠੀ ਪ੍ਰਸੰਨਤਾ ਜਾਣ ਕੇ ਧਰਤੀ ਮਾਂ ਨੇ ਮੁੜ ਸਭ ਨੂੰ ਇਕ ਚਿਤ ਹੋ ਕੇ ਅਗਲੀ ਕਹਾਣੀ ਸੁਣਨ ਲਈ ਆਖਿਆ। ਤੇ ਜਿਵੇਂ ਕੋਈ ਚਿਰ ਪੁਰਾ-ਣੀਆਂ ਕੌੜੀਆਂ ਯਾਦਾਂ ਨੂੰ ਚਿਤਵ ਕੇ ਗੱਲ ਕਰੇ, ਮਾਂ ਬੋਲੀ :

'ਮੈਂ ਜਿਵੇਂ ਅਗੇ ਕਹਿ ਆਈ ਆਂ, ਜੁਗਾਂ ਤਕ ਉਹਨਾਂ ਲੋਕਾਂ ਦੀ ਦਾਸੀ ਰਹੀ, ਜਿਨ੍ਹਾਂ ਨੂੰ ਮੇਰੀ ਤੇ ਮੇਰੀ ਸ਼ਕਤੀ ਦੀ ਕਦਰ ਨਹੀਂ ਸੀ। ਜ਼ਨੀਆਂ ਤੇ ਮੈਂ ਬੜੇ ਲਹਾ-ਚੜ੍ਹਾ ਵੇਖੇ। ਅੰਗਰੇਜ਼ ਰਾਜ ਤੋਂ ਪਹਿਲਾਂ ਭੀ ਮੇਰੇ ਲਈ ਲੜਾਈ ਤਾਂ ਕਈ ਫਰੀਕਾਂ ਵਿਚ ਹੋਈ ਪਰ ਮੈਨੂੰ ਜਾਣ ਕੋਈ ਨਾ ਸਕਿਆ। ਅੰਗਰੇਜ਼ ਵੇਲੇ ਇਕ ਅੰਗਰੇਜ਼ ਮਿ: ਸਕਿਨਰ ਨੇ ਮੈਨੂੰ ਪਹਿਲੇ ਮਾਲਕਾਂ ਤੋਂ ਲੈ ਲਿਆ। ਕੀਮਤ ਦੇ ਕੇ ਨਹੀਂ, ਲੜਕੇ ਨਹੀਂ, ਸਮੁਚੇ ਤੌਰ ਤੇ ਦੇਸ਼ ਤੇ ਕਾਬਜ਼ ਹੋਣ ਕਰਕੇ ਮੇਰਾ ਸਵਾਮੀ ਵੀ ਬਣ ਬੈਠਾ। ਬਰਤਾਨਵੀ ਰਾਜ ਦੇ ਅੰਤਲੇ ਕੁਝ ਸਾਲਾਂ ਵਿਚ ਸਕਿਨਰ ਨੂੰ ਪਤਾ ਨਹੀਂ ਕੀ ਕੰਮ ਪਿਆ ਕਿ ਉਹ ਢਾਈ ਲਖ ਰੁਪਏ ਤੋਂ ਮੈਨੂੰ (੫੭੫ ਮੁਰੱਬੇ) ਬੀਕਾਨੇਰ ਰਾਜ ਦੇ ਇਕ ਕਸਬੇ ਚੁਰੂ ਦੇ ਸੇਠਾਂ ਪਾਸ ਵੇਚ ਗਿਆ। ਮੈਂ ਪਰਦੇਸੀ ਮਾਲਕੀ ਤੋਂ ਛੁਟਕਾਰਾ ਹਾਸਲ ਕਰਕੇ ਕੁਝ ਖੁਸ਼ ਤਾਂ ਹੋਈ— ਪਰ ਉਹਨਾਂ ਸੇਠਾਂ ਵੀ ਮੈਨੂੰ ਜਾਣਿਆਂ ਨਾ। ਇਸ ਸਾਰੇ ਰਕਬੇ ਵਿਚ ਸਿਰਫ,—ਮੇਰਾ ਧਿਆਨ ਚਾਰ ਕੁ ਨਗਰਾਂ ਵਲ ਦਿਵਾ ਕੇ ਮਾਂ ਨੇ ਅਧੂਰੇ ਵਾਕ ਨੂੰ ਪੂਰਾ ਕੀਤਾ—ਐਹ ਚਾਰ ਨਗਰ ਹੀ ਅਬਾਦ ਹੋਏ। ਪਰ ਇਨ੍ਹਾਂ ਆਬਾਦ ਨਗਰਾਂ ਦਾ ਜੀਵਨ ਅਰੰਭ ਵੀ ਅੰਗਰੇਜ਼ ਰਾਜ ਵਿਚ ਹੀ ਹੋਇਆ। ਅੰਗਰੇਜ਼ ਨੂੰ ਮੇਰੇ ਰਵਾਇਤੀ ਧਰਮ ਦਾ ਗਿਆਨ ਨਹੀਂ ਸੀ।

'ਮਜ਼ੁਬ ਵਲੋਂ—ਪਹਿਲੇ ਦੱਸੇ ਨਗਰਾਂ ਵਲ ਫਿਰ ਇਸ਼ਾਰਾ ਕਰਕੇ—ਏਹ ਚਾਰੇ ਮੁਸਲਮਾਨ ਹੀ ਸਨ। ਚੰਗੇ ਮੁਸਲਮਾਨ ਹੁੰਦੇ ਤਾਂ ਮੈਨੂੰ ਖੁਸ਼ੀ ਹੀ ਹੁੰਦੀ, ਗੁਜ਼ਾਰਾ ਕਰਨ ਲਈ ਮਨ ਬਣਾਣਾ ਹੀ ਪੈਂਦਾ ਹੈ—ਪਰ ਇਮਨ ਵੀ ਜ਼ਰਾ ਕਸੂਤੇ ਮੁਸਲਮਾਨ। ਮੇਰੀ ਹਿਕੜੀ ਦਾ ਸੋਨਾ ਉਹਨਾਂ ਨੂੰ ਸੁਖਾਂਦਾ ਨਹੀਂ ਸੀ, ਚੋਰੀ ਦੇ ਝੱਸ ਦੇ ਮਾਰੇ ਇਸ ਜੰਗਲ ਵਿਚ ਉਹ ਲੁਟ-ਖੋਹ ਦੀ ਵੰਡ ਦੇ ਅਡੇ ਦੇ ਤੌਰ ਤੇ ਹੀ ਮੇਰੀ ਵਰਤੋਂ ਕਰਦੇ ਸਨ। ਮੇਰੀ ਨਾਲ ਉਹਨਾਂ ਨੂੰ ਪਿਆਰ ਨਹੀਂ ਸੀ, ਕਿਤੇ ਕਿਤੇ ੪-੫ ਵਿਘੇ

ਮੈਨੂੰ ਪਧਰਿਆਂ ਕੀਤੇ ਬਿਨਾਂ ਹੀ ਬੀਜ ਸੁਟ ਛਡਦੇ। ਉਹਨਾਂ ਨੂੰ ਉਨ੍ਹ ਛੇੜਾਂ ਚਾਰਨ, ਚੋਰੀ-ਧਾੜੇ ਤੇ ਵਡੇ ਵਡੇ ਡਾਕੇ ਮਾਰਨ ਨਾਲ ਹੀ ਸੀ। ਮੈਂ ਤਾਂ ਆਰੀਆਂ ਦੇ ਆਉਣ ਤੋਂ ਰਿਸ਼ੀ-ਯੁਗ ਦੀ ਦੁਨੀਆਂ ਵੇਖੀ ਹੋਈ ਸੀ ਵੇਦ ਵੇਦਾਂਤ, ਹਵਨ-ਯੱਗ ਤੇ ਜੋਗ-ਤੱਪ ਦੇ ਦ੍ਰਿਸ਼ ਵੇਖੇ ਹੋਏ ਸਨ। ਗਊ ਤੇ ਗਰੀਬ ਦੀ ਪਾਲਣਾ ਬਾਬਤ ਮੁਢ ਤੋਂ ਸੁਣਦੀ ਸਮਝਦੀ ਆਈ ਸਾਂ- ਪਰ ਜਿਨ੍ਹਾਂ ਦੇ ਵੱਸ ਪੈ ਗਈ ਉਹ ਗਊ ਕੁਸ਼ੀ ਨੂੰ ਪੁੰਨ ਤੇ ਗਰੀਬ ਨੂੰ ਲੁਟਣ ਖੋਹਣ ਵਿਚ ਫ਼ਖਰ ਸਮਝਦੇ ਸਨ। ਏਸੇ ਲਈ ਮੇਰੀ ਹਾਲਤ ਦਿਨੋ ਦਿਨ ਹੀਨ ਹੁੰਦੀ ਗਈ।

'ਏਸੇ ਕਾਰਨ ਮੈਂ ਉਹਨਾਂ ਬਾਗੜੀ ਸੇਠਾਂ ਹਥੋਂ ਵੀ ਦੁਖੀ ਸਾਂ ਉਹਨਾਂ ਕਦੇ ਜੀਊਂਦੇ ਜੀ ਮੇਰੇ ਵਲ ਫੇਰਾ ਵੀ ਨਾ ਪਾਇਆ। ਵਸਦੀ ਜਾਂ ਉਜੜਦੀ ਨੂੰ ਨਿਹਾਰਿਆ ਤਕ ਨਾ। ਮੈਂ ਉਹਨਾਂ ਦਿਨਾਂ ਦੀ ਯਾਦ ਵਿਚ ਦੜ ਵਟ ਛਡੀ ਜਿਸਦਾ ਜ਼ਿਕਰ ਤੇਰੇ ਨਾਲ ਪਿਛੇ ਕਰ ਆਈ ਹਾਂ ਜਦੋਂ ਦਿਲਾਂ ਦੀਆਂ ਜਾਣਨ ਵਾਲੇ ਨੇ ਮੇਰੇ ਤੇ ਨੈਣਾਂ ਦਾ ਵਾਰ ਕਰ ਦਿਤਾ ਤੇ ਅਗੋਂ ਵੀ ਜਵਾਬੀ ਕਾਰਵਾਈ ਹੋਈ ਤਾਂ ਉਹਨਾਂ ਆਪਣੇ ਸੇਵਕਾਂ ਨੂੰ ਮੇਰੇ ਖਰੀਦਣ ਲਈ ਭੇਜਿਆ। ਸੇਠ ਕੌਡੀ ਕੌਡੀ ਜੋੜਨ ਵਾਲੇ ਸਨ। ਜਦੋਂ ਉਹਨਾਂ ਵੇਖਿਆ ਕਿ ਗ੍ਰਾਹਕ ਮਹਿੰਗੇ ਮੁਲੋਂ ਵੀ ਖਰੀਦ ਕਰਨ ਵਾਲਾ ਆ ਗਿਆ ਏ ਉਹਨਾਂ ਇਕ ਤੋਂ ਅਨੇਕ ਕਰਨ ਦੀ ਧਾਰ ਲਈ।

'ਤੂੰ ਕਿਤੇ ਉਕਤਾ ਤੇ ਨਹੀਂ ਗਿਆ? ਅਗੋਂ ਹੁੰਗਾਰਾ ਵੀ ਨਹੀਂ ਭਰਦਾ।' ਧਰਤੀ ਮਾਂ ਨੇ ਕਹਾਣੀ ਨੂੰ ਜ਼ਰਾ ਚਮਕਾਣ ਤੇ ਮੈਨੂੰ ਟੁੰਬਣ ਲਈ ਮੁਸਕਰਾਂਦਿਆਂ ਪੁਛਿਆ।

'ਨਹੀਂ ਮਾਂ, ਹੁਣ ਮੇਰੇ ਹੁੰਗਾਰੇ ਦੀ ਲੋੜ ਨਹੀਂ। ਤੇਰੀ ਕਹਾਣੀ ਦੀ ਲੜੀ ਟੁਟਣੋਂ ਮੈਂ ਡਰਦਾ ਹਾਂ। ਮੈਨੂੰ ਖੁਦ ਅਜੇਹਾ ਰਸ ਆ ਰਿਹਾ ਹੈ ਕਿ ਬੇ-ਹੁੰਗਾਰੇ ਸੁਣਨ ਤੇ ਜੀ ਕਰਦਾ ਹੈ।' ਮੈਂ ਆਖਿਆ।

ਮਾਂ ਖੁਲ੍ਹ ਕੇ ਹੱਸੀ। 'ਵਾਹ ਉਏ ਮੁੰਡਿਆ' ਆਖਕੇ ਫਿਰ ਗੰਭੀਰ ਹੋ ਗਈ: 'ਮੈਨੂੰ ਉਹ ਦਿਨ ਅਜ ਵੀ ਚੰਗੀ ਤਰ੍ਹਾਂ ਯਾਦ ਹਨ ਜਦ ਜਾਕੇ

ਮ੍ਰੇ ਚਿਤ-ਚੋਰ ਤੋਂ ਵਰੋਸਾਏ ਹੋਏ ਨਾਮਧਾਰੀ ਸਿਖ ਬਾਗੜੀ ਸੇਠਾਂ ਪਾਸ ਅਪੜਦੇ ਤਾਂ ਮੇਰੀ ਰੂਹ ਵੀ ਉਹਨਾਂ ਦੇ ਨਾਲ ਹੀ ਅਪੜਦੀ। ਸੇਠਾਂ ਦੇ ਮਨ ਵਿਚ ਜੇ ਕੋਈ ਮੇਰੇ ਲਈ ਮੋਹ ਸੀ ਤਾਂ ਮੈਂ ਉਹ ਪੈਸੇ ਨਾਲ ਜੋੜਣ ਦੀ ਕੋਸ਼ਿਸ਼ ਕਰਦੀ, ਸਿਖਾਂ ਨੂੰ ਅਜੇਹੀ ਗੱਲ ਕਥ ਅਤੇ ਭਾਵਾਂ ਲਈ ਪ੍ਰੇਰਦੀ ਤਾਕਿ ਮੇਰੀ ਬੰਦ-ਖਲਾਸ ਹੋ ਸਕੇ। ਤੇ ਉਸ ਦਿਨ ਮੈਂ ਤਨੋਂ ਮਨੋਂ ਪ੍ਰਸੰਨ ਹੋ ਖੁਸ਼ੀ ਵਿਚ ਨਚ ਉਠੀ ਜਦੋਂ ਉਸ ਸੌਦੇ ਦਾ ਪਕ ਠਕ ਹੋ ਗਿਆ। ਢਾਈ ਲਖ ਤੋਂ ਖਰੀਦੀ ਦਾ ਮੁਲ ੩੦ ਲਖ ਹੋ ਗਿਆ। ਮੈਂ ਖੁਸ਼ ਹੋ ਗਈ। ਗੁਰ ਸਿਖਾਂ ਨੂੰ ਮੈਂ ਕੰਨ 'ਚ ਕਹਿ ਦਿਤਾ:ਸੌਦਿਓਂ ਉਕਿਓ ਨਾ,ਮੈਂ ਸਭ ਕਮੀਆਂ ਪੂਰੀਆਂ ਕਰ ਦਿਆਂਗੀ। ਇਕ ਵੇਰ ਮੈਨੂੰ ਮੇਰੇ ਸਚੇ ਮਾਲਕ ਨੂੰ ਮਿਲਾ ਦਿਓ, ਤੁਹਾਡੀਆਂ ਤੇ ਉਹਦੀਆਂ ਤਿਜੋਰੀਆਂ ਸਦਾ ਲਈ ਭਰੀਆਂ ਰਹਿਣਗੀਆਂ। ਗਲ ਸਾਰੀ ਹੁਣ ਇਸ ਤੇ ਨਿਰਭਰ ਸੀ ਕਿ ਮਹਾਰਾਜ ਮੇਰੇ ਇਸ ਸੌਦੇ ਨੂੰ ਇਸ ਕੀਮਤ ਤੇ ਕਬੂਲਦੇ ਹਨ ਕਿ ਨਹੀਂ ? ਤੇ ਜੇ ਉਹ ਪਰਵਾਨ ਕਰ ਲੈਣ ਤਾਂ ਸਰਕਾਰੀ ਕਚਹਿਰੀਆਂ ਵਿਚ ਤਾਂ ਕੋਈ ਅੜਿਕਾ ਨਹੀਂ ਪੈ ਜਾਂਦਾ ? ਮੈਂ ਭਾਵੇਂ ਹੁਣ ਤਕ ਦੀ ਗਲ ਬਾਤ ਤੇ ਚਾਵਾਂ ਮੱਤੀ ਸਾਂ ਪਰ ਡਰ ਦੀਆਂ ਚਸਕਾਂ ਕਦੇ ਕਦੇ ਉਠ ਹੀ ਪੈਂਦੀਆਂ।

ਸਿਖ ਆਪਣੇ ਸਤਿਗੁਰੂ ਪਾਸ, ਸੱਚੇ-ਸੌਦੇ ਦੀ ਕਾਰ ਗੁਜ਼ਾਰੀ ਸੁਣਾਨ ਭੈਣੀ ਸਾਹਿਬ ਨੂੰ ਗਏ। ਮੈਥੋਂ ਵੀ ਰਿਹਾ ਨ ਗਿਆ, ਸੋਚ ਸੀ, ਕੀ ਪਤਾ ਕੋਈ ਭਾਨੀ ਮਾਰ ਦੇਵੇ, ਕੋਈ ਨਿੰਦ ਦੇਵੇ, ਇਸ ਨੂੰ ਬਹੁਤਾ ਮੁਲ ਆਖ ਕੇ ਸੌਦਾ ਟਾਲ ਦੇਵੇ। ਮੈਂ ਸਹਿਮੀ ਸਹਿਮੀ ਦੱਬੇ ਪੈਰੀਂ ਉਥੇ ਅਪੜੀ ਜਿਥੇ ਆਪਣੇ ਸਤਿਗੁਰਾਂ ਨਾਲ ਸਿਖ ਹੋਏ ਸੌਦੇ ਦੀ ਗਲ ਬਾਤ ਕਰ ਰਹੇ ਸਨ। ਮੇਰਾ ਦਿਲ ਬੜੇ ਜ਼ੋਰ ਦੀ ਧੜਕਣ ਲੱਗਾ, ਨਸਾਂ ਟੱਕ ਟੱਕ ਸੁਣੀਦੀਆਂ ਸਨ। ਮੈਂ ਇਕ ਇਕ ਸ਼ਬਦ ਤੇ ਇਕ ਇਕ ਭਾਵ ਨੋਟ ਕਰਦੀ ਗਈ। ਪਰ ਜਦ ਹੋਰ ਅਗੇ ਪਿਛੇ ਦੀਆਂ ਗੱਲਾਂ ਹੋ ਹਵਾ ਕੇ ਏਥੇ ਆਈ ਤਾਂ ਸਵਾਮੀ ਨੇ ਪੁਛਿਆ : 'ਫਿਰ ਗੱਲ ਮੁਕੀ ਕਿਥੇ ?' ਮਾਨੋਂ ਮੇਰੇ ਪ੍ਰਾਣ ਹੀ ਸ਼ਾਹ-ਰਗ ਵਿਚ ਅਟਕ ਗਏ। ਮੈਂ ਚਾਂਹਦੀ ਸਾਂ ਕਿ ਇਸ

ਮੌਕੇ ਮੇਰੇ ਮਹਾਰਾਜ ਦਾ ਜਿਗਰਾ ਹਿਮਾਲੇ ਦਾ ਹੋ ਜਾਵੇ। ਸਮੁੰਦ
ਜੇਡੇ ਵਿਸ਼ਾਲ ਦਿਲ ਵਿਚ ੩,੧੦,੦੦੦ ਰੁਪਿਆ ਲਹਿ
ਸਮ ਜਾਪਣ ਲਗ ਪਏ। ਉਂਜ ਤਰੇਲੋ ਤਰੇਲੀ ਹੋਈ ਪਈ ਇ
ਪ੍ਰਵਾਨਗੀ ਵਾਚਕ ਸ਼ਬਦ ਦੀ ਉਡੀਕ ਵਿਚ ਸਾਂ। ਏਹ ਪਲ ਮੇ
ਲਈ ਅੰਤਾਂ ਦੀ ਮਹਤਤਾ ਭਰਿਆ ਸੀ।

ਸਿਖਾਂ ਕਿਹਾ : 'ਜੀ ਉਹ ੩,੧੦,੦੦੦ ਤੋਂ ਘਟ ਇਕ ਦਮੜ
ਵੀ ਲੈਣ ਨੂੰ ਤਿਆਰ ਨਹੀਂ।' ਪਰ ਮਹਾਰਾਜ ਮੈਨੂੰ ਕਬੂਲ ਚੁਕੇ ਸਨ
ਉਹ ਸਹਿਜ ਭਾ ਬੋਲ ਪਏ, ਤਾਂ ਕੀ ਹੋਇਆ, ਤੁਹਾਡੇ ਹੁੰਦਿਆਂ ਮੇ
ਹੀਰਿਓ ਮੈਨੂੰ ਕਾਹਦੀ ਪਰਵਾਹ ਏ, ਉਹ ਕੀ ਏ ਜੋ ਤੁਸੀਂ ਨਹੀਂ ਕ
ਸਕਦੇ ਤੁਹਾਡੇ ਵਿਚ ਓੜਕਾਂ ਦੀਆਂ ਸ਼ਕਤੀਆਂ ਹਨ। ਸਾਡੇ ਖਜ਼ਾਨੇ
ਵਿਚ ਅਜ ਏਨੀ ਰਕਮ ਨਹੀਂ—ਪਰ ਇਹ ਹਰ ਤਰ੍ਹਾਂ ਪੂਰੀ ਕੀਤ
ਜਾਏਗੀ।'

ਮੈਨੂੰ ਸੁਖ ਦਾ ਸਾਹ ਆਇਆ—ਮੈਂ ਮੁੜ ਜ਼ਿੰਦਗੀ ਵਿਚ ਦਾਖ
ਹੋ ਗਈ। ਪਿਛਾਂਹ ਪਰਤੀ, ਮੇਰੇ ਮਨ ਦੀ ਅਵਸਥਾ ਬਦਲ ਚੁਕੀ ਸੀ
ਝਾੜੀਆਂ ਨਾਲ ਗਲ ਵਕੜੀਆਂ ਹੋਣ ਨੂੰ ਜੀ ਕਰੇ। ਨਿਕੇ ਨਿਕੇ ਚਿੜ
ਜਨੌਰਾਂ ਨਾਲ ਗੀਤ ਗਾਣ ਨੂੰ ਮਨ ਉਛਲੇ। ਮੈਨੂੰ ਅਜ ਉਹ ਮੁਸਲਮਾਨ
ਵੀ ਏਡੇ ਓਪਰੇ ਨਾ ਲਗ ਸਕੇ, ਜਿੰਨੇ ਪਹਿਲਾਂ ਲਗਦੇ ਸਨ। ਮੈਨੂੰ
ਤਸਲੀ ਸੀ ਕਿ ਉਹ ਹੁਣ ਚਾਰ ਦਿਨਾਂ ਦੇ ਹੀ ਪ੍ਰਾਹੁਣੇ ਹਨ। ਪਰ
ਉਹਨਾਂ ਵਿਚ ਵੀ ਕਈ ਬੜੇ ਨੇਕ ਸਨ ਜਿਨ੍ਹਾਂ ਦੇ ਵਿਛੜ ਜਾਣ ਦ
ਵੀ ਮੈਨੂੰ ਅਰਮਾਨ ਫੜਕਣ ਲਗਾ। ਚੰਨ, ਸੂਰਜ, ਤਾਰੇ ਸਿਆਰੇ ਸਭ
ਮੇਰੇ ਨਾਲ ਗਲਾਂ ਕਰਦੇ ਲਗਦੇ ਸਨ। ਮੇਰੀ ਦੁਨੀਆਂ ਬਦਲ ਚੁਕੀ ਸੀ
ਕਿਸੇ ਹੋਣਹਾਰ ਸੁਖਾਵੀਂ ਬਦਲੀ ਲਈ ਪੌਣਾਂ ਸੁਨੇਹੇ ਦਿੰਦੀਆਂ ਸਨ।

'ਹਿਸਾਰ ਸ਼ਹਿਰ ਵਿਚ ਗਲ ਅੰਤਲੇ ਪੜਾ ਤੇ ਪਹੁੰਚ ਗਈ
ਮੇਰੇ ਪਿਆਰੇ ਦਾ ਮੁਖਤਾਰ ਤੇ ਚੁਰੂ ਦੇ ਸੇਠ ਅਦਾਲਤ ਵਿਚ ਅਪੜੇ
ਗੁਰੂ ਦਾ ਖਜ਼ਾਨਚੀ ਲਖਾਂ ਰੁਪੈਆਂ ਦੇ ਥੱਬੇ ਲੈਕੇ, ਗੁਰਮੁਖ ਵੇਸ ਵਿਚ
ਪੰਡ ਬੰਨ੍ਹੀ ਨਾਲ ਗਿਆ। ਮੈਂ ਹੈਰਾਨ ਹੋ ਗਈ ਤੇ ਪ੍ਰਸੰਨ ਵੀ! ਹੈਰਾਨ

ਇਸ ਗਲੋਂ ਕਿ ਗੁਰੂ ਕੇ ਖਜ਼ਾਨੇ ਵਿਚ ਸ਼ਕਨ ਜੋਗਾ ਪੈਸਾ ਵੀ ਨਹੀਂ ਸੀ ਬਚਦਾ ਪਰ ਰਕਮ ਥੁੜਦੀ ਹਰ ਤਰ੍ਹਾਂ ਪੂਰੀ ਕੀਤੀ ਗਈ ਹੈ। ਪ੍ਰਸੰਨ ਇਸ ਗਲੋਂ ਕਿ ਆਖਰ ਮੇਰੀ ਸਦੀਆਂ ਤੋਂ ਚਲੀ ਆਉਂਦੀ ਖਾਹਸ਼ ਪੂਰੀ ਹੋ ਗਈ।

ਮੈਂ ਇਕ ਵੇਰ ਡਰ ਨਾਲ ਫੇਰ ਮੁੜ੍ਹਕੋ ਮੁੜ੍ਹਕੀ ਹੋ ਗਈ ਕਿਉਂਕਿ ਅਚਾਨਕ ਹੀ ਛੋਟ ਦਾ ਸਵਾਲ ਆ ਗਿਆ। ਸਿਖਾਂ ਦਾ ਇਸਰਾਰ ਸੀ ਕਿ ਏਡੇ ਵਡੇ ਸੌਦੇ ਚੋਂ ੫੦ ਹਜ਼ਾਰ ਤਾਂ ਛੋਟ ਹੋਣੀ ਚਾਹੀਦੀ ਹੈ, ਪਰ ਸੇਠ ਇਕ ਪੈਸਾ ਵੀ ਨਹੀਂ ਸਨ ਛਡਣਾ ਚਾਂਹਦੇ। ਮੈਂ ਇਸ ਮੌਕੇ ਹਾਲੋਂ ਬੇਹਾਲ ਸਾਂ। ਅੰਤ ਨੂੰ ਮੇਰੀ ਪੁਕਾਰ ਸੁਣੀ ਹੀ ਗਈ ਤੇ ਸਤਿਗੁਰਾਂ ਦੇ ਸਾਹਿਬਜ਼ਾਦਿਆਂ ਜੋ ਇਸ ਸਮੇਂ ਕਚਹਿਰੀ ਵਿਚ ਹੀ ਸਨ, ਸਤਿਗੁਰੂ ਜੀ ਦਾ ਮਨਸ਼ਾ ਜਾਣ ਕੇ ਛੋਟ ਛਾਟ ਦੀ ਪਰਵਾਹ ਨਾ ਕੀਤੀ ਤੇ ਕਾਗਜ਼ ਲਿਖਵਾ ਦਿਤੇ। ਅਦਾਲਤ ਦੀ ਮੇਜ਼ ਤੇ ਧਰੀ ਰਕਮ ਕੋਈ ਝਟ ਪਲਾਂ ਵਿਚ ਗਿਣੀ ਨਹੀਂ ਸੀ ਜਾ ਸਕਦੀ। ਸੇਠ ਵੀ ਇਸ ਉਦਾਰਤਾ ਵਿਚ ਆ ਗਏ ਕਿ ਜੇ ੧ ਲਖ ਤੋਂ ੩੧ ਲਖ ਬਣ ਰਹੇ ਹਨ ਤਾਂ ਥੋੜੇ ਘਟ ਵਧ ਨਾਲ ਕੋਈ ਫਰਕ ਨਹੀਂ ਪੈਂਦਾ। ਰਕਮ ਲਖਾਂ ਦੀਆਂ ਥਹੀਆਂ ਨਾਲ ਹੀ ਗਿਣੀ ਗਈ। ਇਕ ਇਕ ਗਿਣਨ ਦਾ ਕਿੰਨੂੰ ਵੇਹਲ ਸੀ। ਅਦਾਲਤ ਕਮਰੇ ਦਾ ਹਾਲ ਇਹ ਸੀ: ਮੈਨੂੰ ਵੀ ਚਾ ਸੀ ਕਿ ਥਾਂ ਸਿਰ ਜਾ ਰਹੀ ਹਾਂ। ਸੇਠਾਂ ਨੂੰ ਵੀ ਚਾ ਸੀ ਕਿ ਪੋਤੇ ਪੜੋਤਿਆਂ ਤੋਂ ਵਾਧੂ ਜਾਇਦਾਦ ਬਣ ਗਈ ਏ। ਤੇ ਗੁਰੂ ਅਤੇ ਸਿਖਾਂ ਨੂੰ ਵੀ ਚਾ ਸੀ ਕਿ ਉਹਨਾਂ ਨੂੰ ਹੁਣ ਨਿਖੇੜਨ ਵਾਲਾ ਕੋਈ ਨਹੀਂ ਹੋਵੇਗਾ, ਸਦਾ ਕਠੇ ਰਿਹਾ ਕਰਨਗੇ।

ਸਾਰੀ ਸਰਕਾਰੀ ਕਾਰਗੁਜ਼ਾਰੀ ਦੋਂਹ ਰਜਿਸਟਰੀਆਂ ਵਿਚ ਹੋਈ।

'ਇਸ ਤੋਂ ਅਗੇ ਜੋ ਬੀਤੀ, ਚੰਗਾ ਹੋਵੇ ਜੇ ਤੂੰ—ਜੀਵਨ ਨਗਰ ਨੂੰ ਸੰਬੋਧਨ ਕਰਦਿਆਂ ਧਰਤੀ ਮਾਂ ਨੇ ਆਖਿਆ—ਹੀ ਸੁਣਾਵੇਂ।'

'ਨਹੀਂ ਮਾਂ, ਅਜ ਕੁਝ ਵਾਰਤਾ ਤੁਸੀਂ ਹੀ ਸੁਣਾਓ, ਮੈਂ ਜ਼ਰਾ ਨੀਂਦ ਮਹਿਸੂਸ ਕਰ ਰਿਹਾ ਹਾ ਤੇ ਮੈਨੂੰ ਖਿਆਲ ਹੈ ਕਿ ਸਾਡਾ ਸਰੋਤਾ

ਹੀ ਊਂਘ ਰਿਹਾ ਹੈ। ਰਾਤ ਬਥੇਰੀ ਹੋ ਚੁਕੀ ਹੈ।'

ਇਕ ਹੋਰ ਨਗਰ ਨੇ ਪੰਸੋਂ ਕਹਿ ਦਿਤਾ—ਮਾਂ ਮੈਂ ਤਾਂ ਕਹਿਨਾ ਰਾਤ ਭਰ ਆਰਾਮ ਕਰ ਲਈਏ। ਇਹ ਮੇਰੇ ਵਲ ਇਸ਼ਾਰਾ ਕਰਕੇ–ਵੀ ਜ਼ਰਾ ਏਥੋਂ ਦੀ ਰਾਤ ਮਾਣ ਕੇ ਵੇਖ ਲਏ–ਕੀ ਪਤਾ ਮੁੜ ਆਏ ਕਿ ਨਾ ਹੀ ਆਏ।

ਮੈਨੂੰ ਆਰਾਮ ਕਰਨ ਲਈ ਮੰਜਾ ਬਿਸਤਰਾ ਦਿਤਾ ਗਿਆ ਤੇ ਦੈਵੀ ਸ਼ਕਲਾਂ ਅੰਤਰ ਧਿਆਨ ਹੋ ਗਈਆਂ। ਚੰਨੋਂ ਚੌਧਵੀਂ ਸੀ। ਬਾਹਰ ਠੰਢੇ ਮਿਠੇ ਉਜਾਲੇ ਦਾ ਰਾਜ ਸੀ। ਬੂਹੇ ਬਾਰੀਆਂ ਚੋਂ ਰਾਤ ਦੇ ਜਾਨਵਰਾਂ ਦੀਆਂ ਧੀਮੀਆਂ ੨ ਅਵਾਜ਼ਾਂ ਆ ਰਹੀਆਂ ਸਨ–ਮੈਂ ਛੇਤੀ ਹੀ ਸੌਂ ਗਿਆ।

ਪਹਿਰ ਰਾਤ ਰਹਿੰਦੀ ਸੀ ਕਿ ਖੂਹਾਂ ਤੇ ਖੜਾਕ ਹੋਣੇ ਸ਼ੁਰੂ ਹੋ ਗਏ। ਜੋ ਜੀਵਨ ਨਗਰ ਵਾਸੀ ਇਸ਼ਨਾਨ ਸਾਧ ਰਹੇ ਸਨ। ਕਿਤੇ ਕਿਤੇ ਬਾਣੀਆਂ ਦਾ ਪਾਠ ਹੋ ਰਿਹਾ ਸੀ। ਮੈਂ ਅਜੇ ਬਿਸਤਰੇ ਵਿਚ ਹੀ ਅਨੰਦ ਮਾਣ ਰਿਹਾ ਸਾਂ ਕਿ ਆਸਾ ਦੀ ਵਾਰ ਦਾ ਕੀਰਤਨ ਅਰੰਭ ਹੋ ਗਿਆ। ਇਸ ਮਿਠੇ ਤੇ ਭਗਤੀ ਭਰੇ ਕੀਰਤਨ ਨੇ ਮੈਨੂੰ ਦੋਬਾਰਾ ਨਿੰਦਰਾ ਦਿਤਾ। ਜਦ ਮੇਰੀ ਅੱਖ ਖੁਲ੍ਹੀ ਤਾਂ ਸੂਰਜ ਦੇ ਚਾਨਣ ਨਾਲ ਮੇਰੀ ਕੁਟੀਆ ਭਰਪੂਰ ਸੀ। ਸਵੇਰ ਦੀ ਠੰਢੀ ਠੰਢੀ ਹਵਾ ਵੀ ਕਮਰੇ ਵਿਚ ਘੁੰਮ ਰਹੀ ਸੀ। ਬਾਹਰ ਜੀਵਨ ਨਗਰ ਤੇ ਹੋਰ ਨਗਰੀਆਂ ਬੂਹਾ ਮੱਲੀ ਮੈਨੂੰ ਨੀਂਦ ਵਿਗੁਤੇ ਨੂੰ ਤਕ ਰਹੇ ਸਨ। 'ਸਾਡੇ ਏਥੇ ਏਨੀ ਦੇਰ ਤਕ ਕੋਈ ਬਿਸਤਰੇ ਵਿਚ ਨਹੀਂ ਰਹਿ ਸਕਦਾ।' ਮੁਸਕਰਾਂਦਿਆਂ ਜੀਵਨ ਨਗਰ ਅੰਦਰ ਆਇਆ ਤੇ ਨਾਲ ਹੀ ਉਸ ਦੇ ਸਾਥੀ ਵੀ।

ਕੋਲ ਰਖੇ ਪਾਣੀ ਨਾਲ ਮੈਂ ਕੁਝ ਸ਼ਰਮ ਮਹਿਸੂਸ ਕਰਦਿਆਂ ਛੇਤੀ ਛੇਤੀ ਮੂੰਹ ਧੋਤਾ ਤੇ ਸੁਚੇਤ ਹੋ ਕੇ ਪਹਿਲੀ ਗੱਲ ਪੁਛੀ–'ਅਜੇ ਮਾਂ ਜੀ ਨਹੀਂ ਆਏ ?'

ਸੱਭੇ ਹੱਸ ਪਏ। ਜੀਵਨ ਨਗਰ ਦਸਿਆ, 'ਮਾਂ ਜੀ ਦੀਆਂ ਉਮੰਗਾਂ ਬੜੀਆਂ ਜੀਉਂਦੀਆਂ ਹਨ। ਆਸਾ ਦੀ ਵਾਰ ਉਪਰੰਤ

੫-੭ ਮੁੰਡੇ ਕੁੜੀਆਂ ਦੇ ਅਨੰਦ ਹੋਣ ਲਗੇ ਸਨ। ਕਹਿਣ ਲਗੇ ਹਰ ਵਿਆਹ ਤਕ ਕੇ ਮੇਰੀ ਆਤਮਾ ਬੜੀ ਪ੍ਰਸੰਨ ਹੁੰਦੀ ਹੈ, ਮੈਨੂੰ ਇਹ ਵਿਆਹ ਕਿੰਨਾ ਕੁਝ ਯਾਦ ਕਰਾ ਜਾਂਦੇ ਹਨ-ਜ਼ਰਾ ਤੱਕ ਆਉਣ ਦਿਓ। ਧੜਕਦੇ ਜੋੜਿਆਂ ਦੇ ਬੜੇ ਸਾਦਾ ਅਨੰਦ ਮੈਨੂੰ ਬੜੇ ਭਾਉਂਦੇ ਹਨ। ਤੂੰ ਤਿਆਰ ਹੋ ਕੇ ਬਹਿ ਜਾ, ਉਹ ਆਉਂਦੇ ਹੀ ਹੋਣਗੇ।'

ਮੈਨੂੰ ਯਾਦ ਆਇਆ ਹਰ ਵਿਆਹ ਸਮੇਂ ਧਰਤੀ ਮਾਂ ਅਨੰਦਤ ਜੋੜਿਆਂ ਨੂੰ ਚਿਰ ਜੀਵਣ, ਸੁਖੀ ਥੀਵਣ ਤੇ ਫਲਣ-ਫੁਲਣ ਦੀ ਅਸ਼ੀਰ-ਵਾਦ ਦਿੰਦੀ ਹੈ, ਤਦੇ ਤਾਂ ਦੁਨੀਆਂ ਅਜ ਵਾਲੇ ਅਕਾਰ ਵਿਚ ਆਈ ਹੈ।

ਮਾਂ ਜੀ ਆ ਗਏ। 'ਮੈਨੂੰ ਕੁਝ ਦੇਰ ਹੀ ਹੋ ਗਈ' ਆਖ ਕੇ ਬੈਠ ਗਏ ਤੇ ਅਗਲੀ ਕਹਾਣੀ ਆਖਣ ਲਗੇ : ਮੈਨੂੰ ਖਿਆਲ ਸੀ ਕਿ ਤੂੰ ਜ਼ਾਤੀ ਤੌਰ ਤੇ ਵੀ ਮੇਰੀ ਕਹਾਣੀ ਦੇ ਕਿਸੇ ਹਿਸੇ ਨੂੰ ਜਾਣਦਾ ਹੋਵੇਂਗਾ, ਪਰ ਲਗਦਾ ਹੈ ਜਿਵੇਂ ਤੂੰ ਉਕਾ ਹੀ ਅਨਜਾਣ ਹੈਂ। ਤੂੰ ਹੈਰਾਨ ਹੋਵੇਂਗਾ ਕਿ ਮੇਰੇ ਪਿਆਰੇ ਦੇ ਸਾਰੇ ਸਿਖਾਂ ਨੇ ਜਿਨ੍ਹਾਂ ਨੇ ਲਖਾਂ ਰੁਪਏ ਉਹਨਾਂ ਦੇ ਫਰਮਾਨ ਤੇ ਇਕੱਠੇ ਕਰ ਦਿਤੇ ਨਿੱਜੀ ਜਾਇਦਾਦ ਖਰੀਦਣ ਲਈ ਪਰ ਸਰਕਾਰੀ ਰਜਿਸਟਰੀ ਵਿਚ ਹੋਰ ਕਿਸੇ ਇਕ ਦਾ ਨਾਮ ਵੀ ਨਹੀਂ ਸੀ, ਸਿਰਫ ਉਸੇ ਮੋਹਣ ਦਾ ਨਾਮ ਸੀ ਜਿਸ ਦੇ ਕਦਮਾਂ ਦੀ ਠੁਮਕ ਠੁਮਕ ਨੇ ਮੈਨੂੰ ਵੀ ਨੱਚਣਾ ਸਿਖਾ ਦਿਤਾ। ਪਰ ਸਾਰੇ ਰਕਮ ਦੇਣ ਵਾਲਿਆਂ ਨੇ ਪਲ ਭਰ ਵੀ ਏਹ ਸ਼ੰਕਾ ਨਾ ਕੀਤੀ ਕਿ ਜ਼ਮੀਨ ਕਿਸ ਦੇ ਨਾਮ ਰਜਿਸਟਰੀ ਹੋ ਗਈ ਹੈ। ਮੈਂ ਸੋਚ ਰਹੀ ਸਾਂ ਉਹ ਆਪ ਤੇ ਉਸ ਦੇ ਸੇਵਕ ਇਕ ਦੂਜੇ ਲਈ ਕੇਡੇ ਵਿਸ਼ਵਾਸੀ ਹਨ, ਜਿਨ੍ਹਾਂ ਲਖਾਂ ਦੇ ਕੇ ਵੀ ਆਪਣੇ ਮਹਾਰਾਜ ਦੇ ਨਾਮ ਰਜਿਸਟਰੀ ਹੁੰਦਿਆਂ ਰਤਾ ਭਰ ਭਰਮ ਨਹੀਂ ਕੀਤਾ। ਇਸ ਗੱਲ ਦੀ ਮੈਨੂੰ ਹੁਣ ਸਮਝ ਆਈ ਹੈ ਕਿ ਰਕਮ ਦਾ ਵਿਸ਼ਵਾਸ ਕੀ ਮਾਅਨੇ ਹੈ ਜਦੋਂ ਉਹਨਾਂ ਗੁਰਸਿਖਾਂ ਨੇ ਆਪਣੀ ਜ਼ਿੰਦਗੀ ਦਾ ਪਟਾ ਵੀ ਉਸ ਦੇ ਨਾਮ ਹੀ ਕਰ ਦਿਤਾ ਹੈ। ਅਜ ਕਲ ਮੈਨੂੰ ਖਿਆਲ ਆਉਂਦਾ ਹੈ ਕਿ 'ਹਰ ਠੱਗ ਜਗ ਕਉ ਠਗਉਰੀ ਲਾਈ।' ਮੈਂ ਹੀ ਨਹੀਂ ਏਹ ਹਰੇਕ ਨੂੰ ਠਗਣ ਵਿਚ ਕਾਮਯਾਬ ਹੋ ਜਾਂਦਾ ਹੈ। ਕੌਣ ਹੈ ਜੋ ਉਸ ਠੱਗ ਦੀ ਮਾਰ

ਤੋਂ ਬਚ ਸਕਦਾ ਹੈ !

'ਇਹਨਾਂ ਰਜਿਸਟਰੀਆਂ ਤੋਂ ਬਾਦ ਮੈਂ ਛੇਤੀ ਹੀ ਉਡੀਕਣ ਲਗ ਪਈ ਕਿ ਉਹ ਖਿਚਾਂ ਪਾਂਦੇ ਨੈਣਾਂ ਵਾਲਾ ਕਦੋਂ ਆਉਂਦਾ ਹੈ। ਇਹ ਦਿਨ ਮੇਰੇ ਲਈ ਬੜੀ ਖਿਚੋਤਾਣ ਦੇ ਦਿਨ ਸਨ। ਇਕ ਪਾਸੇ ਥੋੜੇ ਜੇਹੇ ਮੂਲ ਵਸਨੀਕਾਂ ਦਾ ਮੋਹ ਸੀ। ਕਿਸੇ ਨਾਲ ਚਾਰ ਗੱਲਾਂ ਕਰ ਲਈਏ ਤਾਂ ਸਾਂਝ ਪੈ ਜਾਂਦੀ ਹੈ, ਮੇਰੇ ਤੇ ਤਾਂ ਇਹ ਵਸੇਬਾ ਕਰੀਬ ਡੇੜ ਸੌ ਸਾਲ ਦਾ ਸੀ, ਉਹਨਾਂ ਦੇ ਬਾਲ ਬਚੇ, ਟਬਰ ਕੁਟੰਬ ਨਾਲ ਮੋਹ ਪੈ ਗਿਆ ਸੀ, ਉਹ ਵੀ ਮੈਨੂੰ ਹਰ ਤਰ੍ਹਾਂ ਛਡਣਾ ਨਹੀਂ ਸੀ ਚਾਂਹਦੇ। ਦੂਜੇ ਪਾਸੇ ਮੈਨੂੰ ਆਪਣੀ ਜ਼ਿੰਦਗੀ ਮਾਨਣ ਦਾ ਲਾਲਚ ਸੀ, ਖਿਆਲ ਆਉਂਦਾ ਸੀ ਜੇ ਏਨੇ ਚਿਰ ਵਿਚ ਵੀ ਮੈਂ ਜ਼ਿੰਦਗੀ ਦਾ ਇਕ ਹੁਲਾਰਾ ਨਹੀਂ ਲੈ ਸਕੀ ਤਾਂ ਹੋਰ ਕਿੰਨਾ ਕੁ ਸਮਾਂ ਉਡੀਕਾਂ ਵਿਚ ਬਿਤਾਵਾਂ ?

'ਮੈਂ ਹੌਲੀ ਹੌਲੀ ਆਪਣਾ ਮੋਹ ਇਹਨਾਂ ਵਸਨੀਕਾਂ ਵਲੋਂ ਮੋੜ ਕੇ ਨਵਿਆਂ ਨਾਲ ਜੋੜਨ ਲੱਗੀ। ਆਉਣ ਵਾਲੇ ਮੈਨੂੰ ਬੜੇ ਭਾ ਰਹੇ ਸਨ। ਸਫੈਦ ਬਸਤਰ, ਘੁਟਵਾਂ ਪਜਾਮਾ, ਕਲੀਦਾਰ ਕੁਰਤੇ, ਸਿਰ ਤੇ ਗੋਲ ਦਸਤਾਰੇ, ਸਾਰੇ ਹੀ ਸੰਤ ਜੇਹੇ ਲਗਦੇ ਸਨ। ਆਪ ਵਿਚਦੀ ਵੀ ਇਕ ਦੂਜੇ ਨੂੰ ਸੰਤ ਆਖਦੇ ਸਨ, ਸ਼ੁਧਤਾ ਤੇ ਸਫਾਈ ਦਾ ਸਦਾ ਧਿਆਨ ਰਖਦੇ, ਬਾਣੀਆਂ ਪੜ੍ਹਦੇ, ਹਵਨ ਕਰਦੇ। ਮੈਂ ਕਦੇ ਕਦੇ ਬੜੇ ਧਿਆਨ ਨਾਲ ਆਪਣੇ ਮੋਹਣ ਨੂੰ ਢੂੰਡਦੀ, ਪਰ ਉਹ ਨਜ਼ਰ ਨਾ ਪੈਂਦਾ। ਮੋਟਰਾਂ ਟਰੱਕਾਂ ਤੇ ਜੀਪਾਂ ਵਗੈਰਾ ਤੇ ਸਾਮਾਨ ਤੇ ਅਜੇਹੇ ਮਨੁਖ ਹੌਲੀ ਹੌਲੀ ਆਉਂਦੇ ਗਏ–ਪਰ ਇਹ ਗਿਣਤੀ ਵਿਚ ਬੜੇ ਘਟ ਸਨ। ਮੈਨੂੰ ਕੋਈ ਤਸੱਲੀ ਨਹੀਂ ਸੀ ਹੋ ਰਹੀ। ਸੋਚਦੀ ਸਾਂ ਮੇਰੀ ਐਨੀ ਵਿਸ਼ਾਲਤਾ ਦੀ ਇਹ ਆਬਾਦੀ ਕਿਵੇਂ ਕਰ ਸਕਣਗੇ ? ਤੇ ਉਹ ਹੁਣ ਆਪ ਕਿਉਂ ਨਹੀਂ ਆਉਂਦਾ ਜਿਹੜਾ ਤੁਣਕੇ ਲਾ ਕੇ ਮੈਨੂੰ ਆਪਣਿਆਂ ਨਾਲੋਂ ਮੋਹ ਤੋੜ ਕੇ ਝੱਲੀ ਕਰ ਗਿਆ ਹੈ–ਮੈਂਜੈ ਰਮਤ, ਨੈਨ ਨਹੀਂ ਪੇਖਉਂ, ਇਹ ਦੁਖ ਕਾਸਿਉ ਕਹਉਂ ਰੇ—ਮਾਣਦਾ ਮੈਨੂੰ ਕੋਈ ਜ਼ਰੂਰ ਹੈ, ਜਾਣ ਮੈਂ ਸੰਕਟ ਨਹੀਂ, ਆਖਰ ਉਹ ਕੌਣ ਹੈ ? ਆਵੇ ਤੇ ਸਹੀ, ਸਮਝਾਵੇ ਤਾਂ ਸਹੀ,

ਮੈਨੂੰ ਐਨੀ ਨੂੰ—ਤੇ ਧਰਤੀ ਮਾਂ ਨੇ ਬਾਹਾਂ ਪਸਾਰ ਦਿਤੀਆਂ ਜਿਸਦੀ ਸਜੀ ਬਾਂਹ ਨਾਕੋੜੇ ਤਕ ਜਾ ਲਗੀ ਤੇ ਖੱਬੀ ਕਰੀ ਵਾਲੇ ਤਕ ਅਪੜ ਗਈ। ਕੌਣ ਅਬਾਦ ਕਰੇਗਾ।

'ਤਦ ਮੇਰੇ ਸਰੋਤੇ—ਇਕ ਮਿਠੀ ਯਾਦ ਵਿਚ ਭਿਜ ਕੇ ਮਾਂ ਨੇ ਆਖਿਆ: ਉਹ ਮੇਰੇ ਕੋਲ ਆਇਆ। ਉਸ ਵੇਲੇ ਹੋਰ ਵੀ ਉਸ ਨਾਲ ਕਈ ਸਨ ਉਹੋ ਜੇਹੀ ਪੁਸ਼ਾਕਾਂ ਤੇ ਚੰਗੇ ਪ੍ਰਭਾਵਾਂ ਵਾਲੇ। ਮੈਨੂੰ ਕੱਲੀ ਨੂੰ ਇਕਲ ਵਾਂਝੇ ਲਿਜਾਕੇ ਧੀਰਜ ਦਿਤੀ, ਗਲ ਨਾਲ ਲਾਇਆ ਤੇ ਸਹਿਜ ਭਾ ਬੋਲੇ। 'ਤੂੰ ਮਹਾਨ ਵਿਸ਼ਾਲ ਧਰਤੀ ਦਾ ਇਕ ਟੁਕੜਾ ਹੈਂ। ਤੈਨੂੰ ਆਪਣੀ ਆਬਾਦੀ ਦਾ ਬਹੁਤ ਫਿਕਰ ਹੈ। ਮੈਨੂੰ ਵੀ ਤੇਰਾ ਫਿਕਰ ਹੈ। ਤੂੰ ਚਿੰਤਾ ਨਾ ਕਰ। ਤੇਰੀਆਂ ਸਾਰੀਆਂ ਚਿੰਤਾਵਾਂ ਦਾ ਬੋਝ ਮੇਰੇ ਤੇ ਆ ਜਾਣਾ ਚਾਹੀਦਾ ਹੈ। ਤੂੰ ਨਹੀਂ ਜਾਣਦੀ, ਮੇਰੀ ਜਣਨੀ, ਪਿਤਾ ਪਿਤਾਮਿਆਂ ਦੇ ਵਾਕ ਪੂਰੇ ਹੋਣ ਵਾਲੇ ਹਨ। ਜੁਗ ਬਦਲੀ ਹੋਣ ਵਾਲੀ ਹੈ। ਤੂੰ ਇਕ ਇਕ ਸਾਡੇ ਬੰਦੇ ਨੂੰ ਉਡੀਕਦੀ ਹੈਂ, ਏਥੇ ਬੇਓੜਕੇ ਮਨੁਖ ਆ ਜਾਣਗੇ—ਇਹ ਸਾਰੇ ਤਰਦਦ ਤੇਰੀ ਆਬਾਦੀ ਲਈ ਹੀ ਤਾਂ ਨਹੀਂ ਹੋ ਰਹੇ? ਮੈਂ ਵੀ ਕਈ ਵੇਰ ਸੋਚਦਾ ਹਾਂ।'

'ਸਵਾਮੀ ਦੀ ਇਕ ਇਕ ਗਲ ਨੇ ਮੈਨੂੰ ਸ਼ਾਂਤੀ ਦਿਤੀ, ਮੇਰੀਆਂ ਉਡੀਕਾਂ ਤੇ ਚਿੰਤਾਵਾਂ ਮੁਕ ਗਈਆਂ। ਮੈਂ ਉਸ ਵਿਚ ਗੁਆਚ ਗਈ।

'ਤਿੰਨ ਚਾਰ ਸਾਲਾਂ ਵਿਚ ਮੇਰੀ ਹਾਲਤ ਵਿਚ ਕੋਈ ਵਰਣਨ ਯੋਗ ਤਬਦੀਲੀ ਨਾ ਹੋ ਸਕੀ। ਮੇਰਾ ਮਾਲਿਕ ਤਾਂ ਇਕੋ ਸੀ, ਪਰ ਉਸ ਤੇ ਭਰੋਸਾ ਰਖਣ ਵਾਲੇ ਡਕੋ ਡੋਲੇ ਖਾਣ ਲਗ ਪਏ, ਆਪਣੇ ਹਿਸੇ ਇਕ ਦੂਜੇ ਨੂੰ ਤਬਦੀਲ ਕਰਨ ਲਗ ਪਏ—ਤਦ ਵੀ ਸਿਦਕ ਵਾਨ ਹਰ ਹੋਣੀ ਦੇ ਸਾਹਮਣੇ ਲਈ ਤਿਆਰ ਸਨ।'

ਤੇ ਮਾਂ ਅਚਾਨਕ ਗਲ ਕਰਦੀ ਕਰਦੀ ਰੁਕ ਗਈ। ਮੈਂ ਪੁਛਿਆ: 'ਅੰਮਾਂ, ਚੁਪ ਕਿਉਂ ਕਰ ਗਈ? ਲਗਦਾ ਏ ਜਿਵੇਂ ਕੋਈ ਯਾਦ ਬਹੁਤ ਕੌੜੀ ਆ ਗਈ ਏ।'

'ਹਾਂ ਬਹੁਤ ਕੌੜੀ ਯਾਦ ਏ।' ਮਾਂ ਨੇ ਉਤਰ ਦਿਤਾ। 'ਭਾਵੇਂ

ਜੁਗਾਂ ਤੋਂ ਮੈਂ ਕਈ ਕੌੜੀਆਂ ਕਸੈਲੀਆਂ ਝਾਕੀਆਂ ਤਕਦੀ ਆਈ ਸਾਂ— ਪਰ ਜਿਹੜੀ ਯਾਦ ਨੇ ਹੁਣ ਮੈਨੂੰ ਦੁਖੀ ਕਰ ਦਿਤਾ ਏ—ਇਹ ਬਹੁਤ ਲੰਮੇ ਸਮੇਂ ਬਾਦ ਵਾਪਰੀ ਹੈ।'

ਮੈਂ ਸਿਰ ਉਤਾਂਹ ਚੁਕ ਕੇ ਪਾਸ ਬੈਠੇ ਸਭ ਨਗਰ ਨਗਰੀਆਂ ਵਲ ਤਕਿਆ। ਸਭ ਦੀਆਂ ਅਖਾਂ ਵਿਚ ਹੰਝੂ ਡਲ੍ਹਕ ਰਹੇ ਸਨ। ਅੰਮਾਂ ਦੀ ਤਬੀਅਤ ਕੁਝ ਵਧੇਰੇ ਖਰਾਬ ਹੋ ਗਈ। ਕੋਈ ਪੰਜ ਮਿੰਟ ਡੂੰਘੀ ਚੁਪ ਦਾ ਰਾਜ ਰਿਹਾ। ਅੰਤ ਮਾਂ ਨੇ ਅਖਾਂ ਪੂੰਝਦਿਆਂ ਜੀਵਨ ਨਗਰ ਨੂੰ ਆਖਿਆ, 'ਤੂੰ ਹੀ ਅਗਲੀ ਗਲ ਕਰ, ਮੇਰਾ ਦਿਲ ਡਾਢਾ ਹੌਲਾ ਹੋ ਗਿਆ ਏ, ਜੀ ਚਾਂਹਦਿਆਂ ਵੀ ਗਲ ਹੁੰਦੀ ਨਹੀਂ।'

ਕਰੁਣਾ ਦੇ ਇਸ ਮਹਾਉਲ ਨੂੰ ਨਗਰ ਨਗਰੀਆਂ ਨੇ ਉਬਾਸੀਆਂ ਲੈ ਤੇ ਪਾਸੇ ਮਾਰ ਕੇ ਜ਼ਰਾ ਦੂਰ ਕੀਤਾ, ਤੇ ਜੀਵਨ ਨਗਰ ਬੋਲਿਆ, 'ਅੰਮਾਂ, ਮੇਰੀ ਮਰਜ਼ੀ ਹੈ, ਤੁਸੀਂ ਹੁਣ ਕੁਝ ਵੀ ਨਾ ਕਹੋ। ਮੈਂ ਤੇ ਮੇਰੇ ਸਾਥੀ ਕਹਾਣੀ ਦਾ ਅਗਲਾ ਹਿਸਾ ਕਹਿੰਦੇ ਹਾਂ. ਅੰਤਲੀ ਮੋਹਰ ਫਿਰ ਤੁਸਾਂ ਲਾ ਦੇਣੀ ਤੇ ਕਹਾਣੀ ਸਮਾਪਤ ਕਰ ਦੇਣੀ।'

'ਚੰਗਾ ਜਿਵੇਂ ਤੇਰੀ ਖੁਸ਼ੀ, ਤੂੰ ਬੜਾ ਸਿਆਣਾ ਹੈਂ, ਭਲੀ ਗਲ ਹੀ ਕਰੇਂਗਾ', ਤੇ ਧਰਤੀ ਨੇ ਜਿਵੇਂ ਨਿਰਾ ਸਰੋਤਾ ਬਣਨਾ ਹੀ ਪਰਵਾਨ ਕਰ ਲਿਆ।

'ਲੈ ਬਈ ਦੋਸਤ' ਜੀਵਨ ਨਗਰ ਨੇ ਨਵੀਂ ਤਿਆਰੀ ਤੇ ਸੁਭਾਵਕ ਬੇਤਕੱਲਫੀ ਨਾਲ ਆਖਿਆ : 'ਹੁਣ ਤੂੰ ਮੈਨੂੰ ਸੁਣ, ਮੇਰੀ ਕਹਾਣੀ ਵਿਚ, ਮੇਰੀ ਵੀ, ਧਰਤੀ ਦੀ ਤੇ ਹੋਰ ਭੀ ਕਈ ਕਹਾਣੀਆ ਸ਼ਾਮਲ ਹਨ—ਨਿਖੇੜਦਾ ਆਪੇ ਰਹੀਂ, ਮੈਂ ਤਾਂ ਹੱਡੀਂ ਵਾਪਰੀਆਂ ਸੁਣਾਈ ਹੀ ਜਾਣੀਆਂ ਹਨ।

ਮੇਰਾ ਪਹਿਲਾ ਨਾਮ ਚਚਾਲ ਸੀ। ਮੇਰਾ ਪਿਛਾ ਵੀ ਕੋਈ ਫਖ਼ਰ ਯੋਗ ਨਹੀਂ। ਏਹਨਾਂ–ਸੰਥੀ ਪਿਡਾਂ ਵਲ ਇਸ਼ਾਰਾ ਕਰਕੇ– ਮੇਰੀ ਸਰਦਾਰੀ ਦਾ ਸਿੱਕਾ ਸੀ। ਅਹਿ ਕਿਲੇ ਨੁਮਾ ਜਿਸ ਨੂੰ ਤੂੰ ਸਾਹਮਣੇ ਤਕ ਰਿਹਾ ਏਂ, ਚੁਰੂ ਦੇ ਸੇਠਾਂ ਦੇ ਗੁਮਾਸ਼ਤੇ ਦਾ ਹੈਡ ਕੁਆਟਰ ਸੀ

ਏਥੇ ਕਿਸ ਸੋਹਣੀ ਦੀ ਅਸਮਤ ਨਹੀਂ ਲੱਥੀ, ਏਥੇ ਕੇਹੜਾ ਜ਼ੁਲਮ ਹੈ ਜੋ ਨਹੀਂ ਹੋਇਆ, ਮਾੜਿਆਂ ਨਾਲ ਛਲ ਧੱਕਾ ਤੇ ਬੇਇਨਸਾਫੀ ਏਸ ਕੋਠੀ ਦਾ ਕਿਰਦਾਰ ਰਿਹਾ ਹੈ। ਸਾਡਾ ਵਾਸ ਘਣੇ ਜੰਗਲ ਵਿਚ ਸੀ ਤੇ ਏਹ ਸਾਰੇ ਮੇਰੇ ਵੀਰ-ਭਰਾ ਵੀ ਏਸੇ ਜੰਗਲ ਵਿਚ ਮਨੁਖਾਂ ਦੀ ਹੋਂਦ ਦਾ ਸਬੂਤ ਦਿੰਦੇ ਸਨ। ਫਸਲਾਂ ਕਿਤੇ ਟਾਂਵੀਆਂ–ਪਸ਼ੂਆਂ ਉਤੇ ਲੋਕਾਂ ਦਾ ਜੀਵਨ ਨਿਰਬਾਹ ਸੀ। ਮੁਸਲਮਾਨੀ ਵਸੋਂ ਹੋਣ ਕਰਕੇ ਬਹੁਤਾ ਅੰਨ ਤੇ ਹੀ ਜ਼ੋਰ ਨਹੀਂ ਸੀ। ਘਰ ਘਰ ਜ਼ਿਬਹ ਖਾਨੇ, ਲਹੂ-ਕੁੰਡ, ਲਮਕਦੀਆਂ ਖੱਲਾਂ ਤੇ ਹੱਡੀਆਂ ਦੇ ਢੇਰ ਸਾਡਾ ਆਚਰਣ ਸੀ। ਅੱਲਾ ਪਾਕ ਦੀਆਂ ਨੁਮਾਜ਼ਾਂ ਤਾਂ ਨਿਤ ਵੇਖਦੇ ਸਾਂ ਪਰ ਮਨ ਸਾਡੇ ਅੱਲਾ ਦੀ ਸਮਝ ਤੋਂ ਕੋਹਾਂ ਦੂਰ ਸਨ। ਅਸੀਂ ਤਾਂ ਵੀ ਰਾਜ਼ੀ ਸਾਂ। ਸਾਨੂੰ ਕਿਸੇ ਹੋਰ ਜੀਵਨ ਦਾ ਸੁਪਨਾ ਨਹੀਂ ਸੀ। ਏਸ ਮੁਸਲਿਮ ਮਹਾਉਲ ਨਾਲ ਅਸੀਂ ਪੂਰੀ ਤਰਾਂ ਪਰਚੇ ਹੋਏ ਸਾਂ।

ਮਾਂ ਜਾਣਦੀ ਹੈ, ਸਾਨੂੰ ਇਸ ਦੀ ਕਦੇ ਚਿੰਤਾ ਨਹੀਂ ਸੀ ਹੋਈ, ਇਸ ਦੀਆਂ ਕੀ ਮੰਗਾਂ ਉਮੰਗਾਂ ਹਨ, ਏਹ ਕੀ ਕੁਝ ਆਪਣੇ ਅੰਦਰ ਰਖਦੀ ਹੈ–ਸਾਡੇ ਬਾਬਤ ਏਹ ਕਿਵੇਂ ਸੋਚਦੀ ਹੈ, ਅਗਾਂਹ ਕੀ ਹੋਵੇਗਾ, ਦੁਨੀਆਂ ਕਿਧਰ ਨੂੰ ਜਾ ਰਹੀ ਹੈ, ਸਾਡੇ ਨਾਲ ਹੀ ਕੀ ਵਾਪਰਨ ਵਾਲਾ ਹੈ, ਸਾਡੀ ਸੋਚ ਦਾ ਵਿਸ਼ਾ ਨਹੀਂ ਸਨ।

ਸਾਡੇ ਵਸਨੀਕ ਏਹੋ ਸੋਚਦੇ ਸਨ ਕਿ ਉਸ ਸੇਠ ਦਾ ਘਰ ਕਿਵੇਂ ਭੰਨਣਾ ਹੈ, ਕੱਲੇ ਆ ਰਹੇ ਚਿਟਕਪੜੀਏ ਨੂੰ ਕੇਹੜੇ ਪੁਲ ਤੇ ਲੁਟਣਾ ਹੈ। ਜਿਸ ਦੇ ਘਰ ਜਾ ਕੇ ਜਿਸ ਮਝ ਦਾ ਦੁਧ ਪੀਤਾ ਹੈ ਉਸ ਦੀ ਰਾਤੋ ਰਾਤ ਖੋਹਲ ਕੇ ਕਿਵੇਂ ਆਪਣੇ ਘਰ ਬੰਨ੍ਹਣੀ ਹੈ। ਸਾਡੇ ਬੰਦੇ ਅਧੇ ਦਿਨੇ ਜਾਗਦੇ ਸਨ ਤੇ ਅਧਿਆਂ ਨੂੰ ਰਾਤੀਂ ਦਿਨ ਚੜ੍ਹਦਾ ਸੀ। ਸੋਹਣੀ ਕੁੜੀ ਭਾਵੇਂ ਕਿਸੇ ਦੀ ਵੀ ਹੋਵੇ, ਏਹ ਕੋਠੀ ਉਸ ਨੂੰ ਜ਼ਰੂਰ ਵੇਖਣੀ ਪੈਂਦੀ–ਗੁਮਾਸ਼ਤੇ ਤੇ ਉਸ ਦੀਆਂ ਸਾਥੀ ਗਿਰਝਾਂ ਦਾ ਉਸ ਨੂੰ ਜ਼ਰੂਰ ਸ਼ਿਕਾਰ ਹੋਣਾ ਪੈਂਦਾ।

ਸਦੀਆਂ ਤੋਂ ਏਸੇ ਤਰਾਂ ਹੋ ਰਿਹਾ ਸੀ, ਕੋਈ ਸੋਚ ਫਿਕਰ ਨਹੀਂ

ਸੀ ਕਿ ਸਾਡੀ ਹੋਣੀ ਕਿਸੇ ਤਬਦੀਲੀ ਤੇ ਕਿਸੇ ਜ਼ਬਰਦਸਤ ਤਬ-ਦੀਲੀ ਦਾ ਆਹਰ ਪਾਹਰ ਕਰ ਰਹੀ ਹੈ।

ਇਕ ਦਿਨ ਅਚਾਨਕ ਸੇਠ-ਗੁਮਾਸ਼ਤਾ ਘਰ ਘਰ ਘੁੰਮ ਨਿਕ-ਲਿਆ। ਪਿਛਲੀਆਂ ਦੀ ਖ਼ਿਮਾਂ ਮੰਗ ਕੇ ਵਿਦਾ ਮੰਗਣ ਲਗਾ ਤੇ ਕਿਹੋ ਸੂ—'ਆਪਣੀ ਤੁਹਾਡੀ ਤਾਂ ਭਰਾਵਾਂ ਵਾਂਗ ਲੰਘੀ ਹੈ—ਨਵਿਆਂ ਖਸਮਾਂ ਦਾ ਪਤਾ ਨਹੀਂ ਕਿਹੋ ਜੇਹੇ ਰਹਿਣ ਤੇ ਕੀ ਪਤਾ ਤੁਹਾਨੂੰ ਏਹ ਥਾਵਾਂ ਛਡਣੀਆਂ ਹੀ ਪੈਣ। ਇਹ ਸਾਰੀ ਜ਼ਮੀਨ ਕੂਕਿਆਂ ਦੇ ਗੁਰੂ ਨੇ ਲੈ ਲਈ ਹੈ। ਰੱਬ ਦਵੇ ਤੇ ਬੰਦਾ ਸਹੇ ਵਾਲੀ ਗਲ ਹੋਣ ਲੱਗੀ ਏ। ਮੈਨੂੰ ਜਾਣਾ ਪੈ ਰਿਹਾ ਏ ਤੇ ਤੁਹਾਨੂੰ ਜਾਣਾ ਪਏਗਾ।'

ਸਾਡੇ ਸਭ ਵਸਨੀਕ ਗੁਸੇ ਨਾਲ ਲਾਲੋ ਲਾਲ ਹੋਣ ਲਗੇ। ਕੁਝ ਤਾਂ ਬਹੁਤ ਹੀ ਅਉਖੇ ਸਨ, ਤੇ ਸਿਆਣੇ ਕਹਿਣ ਲਗੇ ਆਪਾਂ ਖੇਤੀ ਹੀ ਕਰਨੀ ਹੈ, ਅਸੀਂ ਸੇਠ ਦੇ ਨਹੀਂ ਤਾਂ ਗੁਰੂ ਦੇ ਮੁਜ਼ਾਰੇ ਹੋ ਜਾਵਾਂਗੇ, ਦੂਜਾਂ ਸਾਨੂੰ ਕੌਣ ਉਠਾ ਸਕਦਾ ਹੈ, ਕੁਝ ਕਾਨੂੰਨ ਵੀ ਤਾਂ ਮਦਦ ਕਰਨਗੇ ਹੀ।

ਅਸੀਂ ਤੇ ਸਾਡੇ ਵਸਨੀਕ ਇਕ ਦਿਨ ਹੱਕੇ ਬੱਕੇ ਰਹਿ ਗਏ ਜਦੋਂ ਮੋਟਰਾਂ ਤੇ ਲਾਰੀਆਂ ਟਰੱਕਾਂ ਤੇ ਜੀਪਾਂ ਤੋਂ ਹੰਸਾਂ ਦੋਧੀਆਂ ਸਫੈਦ ਕਪੜਿਆਂ ਵਾਲੇ ਕਿੰਨੇ ਹੀ ਸਾਰੇ ਮਨੁਖ ਆਣ ਉਤਰੇ। ਉਹ ਸਾਨੂੰ ਤਾਂ ਬਿਲਕੁਲ ਅਜੀਬ ਤਰ੍ਹਾਂ ਦੇ ਲਗਦੇ ਸਨ। ਸਿਰ ਤੇ ਗੋਲ ਗੋਲ ਪੱਗਾਂ, ਕਲੀਆਂ ਵਾਲੇ ਕੁਰਤੇ, ਘੁਟਵੇਂ ਪਜਾਮੇਂ, ਗਲਾਂ ਜਾਂ ਹੱਥਾਂ ਵਿਚ ਮਾਲਾ, ਗੜਵੇ ਡੋਰੀਆਂ ਗਾਤਰੀਂ ਗੁਟਕੇ। ਆਣ 'ਅਕਾਲ ਅਕਾਲ' ਹੋਈ। ਅਸੀਂ ਭੌਰ ਭੌਰੇ ਇਹਨਾਂ ਨੂੰ ਤਕ ਰਹੇ ਸਾਂ। ਉਹਨਾਂ ਸਾਨੂੰ ਵੀ ਫਤਹਿ ਫਤੂਹੀ ਆਖੀ ਤੇ ਕੋਠੀ ਵਿਚ ਦਾਖਲ ਹੋ ਗਏ। ਹੱਲਾਂ ਪੰਜਾਲੀਆਂ, ਬੈਲ-ਘੋੜੇ, ਗਊਆਂ-ਮਹੀਆਂ, ਟਰੱਕਾਂ ਤੋਂ ਲੱਥਣ ਲਗੇ।

ਤੇ ਬੜਾ ਮੁਸਕਰਾ ਕੇ ਜੀਵਨ ਨਗਰ ਨੇ ਆਖਿਆ: ਮੈਂ ਬੜਾ ਹੈਰਾਨ ਸਾਂ ਕਿ ਇਹ ਹੋਣ ਕੀ ਵਾਲਾ ਹੈ। ਵੇਖਣ ਨੂੰ ਤਾਂ ਸਾਨੂੰ ਇਹ ਸਾਰੇ ਮਨੁਖ ਬੜੇ ਚੰਗੇ ਲਗਣ, ਕੁਝ ਆਉਂਦੇ ਕੁਝ ਮੂੰਹ ਵਿਚ ਬੁੜ ਬੜਾਉਂਦੇ, ਵਿਰਲੀਆਂ ਵਿਰਲੀਆਂ ਵਿਚ ਤੀਵੀਆਂ ਵੀ ਜਿਨ੍ਹਾਂ ਦੇ

ਸਵਛ ਬਸਤਰ ਤੇ ਚੂੜੀਦਾਰ ਸੁਥਣਾਂ। ਇਹ ਸਫੈਦ ਪੋਸ਼ ਲਾਣਾ ਤਕ ਕੇ ਇਹ ਸਮਝ ਨਾ ਪਵੇ ਕਿ ਇਹ ਲੋਕ ਏਥੇ ਵਸਣਗੇ ਕਿਵੇਂ ?

ਮੈਨੂੰ ਕਈ ਮੇਰੇ ਵਸਨੀਕਾਂ ਨੇ ਆ ਕੇ ਆਖਿਆ : ਬਾਬਾ ਚਚਾਲ, ਸੁਣਾ ਕੀ ਹਾਲ। ਕਿਵੇਂ ਬੀਤੇਗੀ? ਇਹ ਲੋਕ ਕੁਝ ਕਰ ਸਕਣਗੇ? ਸੁਣਿਆਂ ਏਂ ਜ਼ਮੀਨ ਆਬਾਦ ਕਰਨ ਆਏ ਨੇ, ਅਸੀਂ ਕਹਿਨੇ ਹਾਂ ਜ਼ਮੀਨ ਇਹਨਾਂ ਨੂੰ ਬਰਬਾਦ ਕਰ ਦੇਵੇਗੀ। ਇਹ ਸਫੈਦ ਪੋਸ਼ੀਆਂ ਕਿਤੇ ਰਹਿ ਜਾਣੀਆਂ ਨੇ। ਇਹ ਖਿਲਰਵੇਂ ਕੁਰਤੇ, ਚਦਰਾਂ, ਆਸਣ, ਘੁਟਵੇਂ ਪਜਾਮੇ ਤਾਂ ਇਕ ਇਕ ਝਾੜੀ ਹੀ ਸੰਭਾਲ ਲਏਗੀ? ਤੇ ਫਿਰ ਇਹਨਾਂ ਦਾ ਟਾਕਰਾ ਸਾਡੇ ਨਾਲ ਵੀ ਜ਼ਰੂਰ ਹੋਵੇਗਾ, ਜੇ ਜ਼ਮੀਨ ਖੋਹੀਓ ਨੇ ਤਾਂ?

ਮੈਨੂੰ ਯਾਦ ਏ, ਮੇਰਾ ਉਤਰ ਸੀ : ਮਾਣ ਤੁਹਾਨੂੰ ਵੀ ਆਪਣੇ ਡੌਲਿਆਂ ਦਾ ਬੜਾ ਏ। ਗਾਂ-ਭੇਡ ਬਿਨਾਂ ਤੁਹਾਡੀ ਰੋਟੀ ਕਦੇ ਨਹੀਂ ਬਣੀ, ਸੁਣਨ ਵਿਚ ਆਇਆ ਏ। ਇਹਨਾਂ ਮਾਂਹ ਦੀ ਦਾਲ ਪੀਣਿਆਂ ਨੇ ਲੜਨਾ ਤੇ ਹੈ ਨਹੀਂ, ਹਥਿਆਰ ਵੀ ਕੋਈ ਨਹੀਂ ਨਜ਼ਰ ਪਏ। ਪਰ ਜੇ ਤੁਸੀਂ ਕਿਤੇ ਇਲਤ ਕਰ ਬੈਠੇ ਤਾਂ ਮੁਸ਼ਕਲ ਹੀ ਹੋਵੇਗੀ, ਬੜੀ ਪਹੁੰਚ ਵਾਲੇ ਨੇ। ਰੱਬ ਦੇ ਘਰ ਵੀ ਪਹੁੰਚ ਲਗਦੀ ਏ—ਮਾਲਾ ਦੇ ਮਣਕੇ ਬੜੇ ਘਸਾਂਦੇ ਨੇ। ਚੰਗਾ ਇਹੋ ਹੀ ਏ ਜੇ ਰਲ ਮਿਲ ਕੇ ਦਿਨ ਲੰਘਾ ਲਉ ਤਾਂ।

ਖੈਰ, ਇਹਨਾਂ ਨਵੇਂ ਲੋਕਾਂ ਦੇ ਝੁੰਡਾਂ ਦੇ ਝੁੰਡ ਆ ਗਦੇ। ਮੇਰਾ ਆਪਣੇ ਪਹਿਲੇ ਜੀਆਂ ਨਾਲ ਭਾਵੇਂ ਬੜਾ ਮੋਹ ਸੀ, ਪਰ ਇਹ ਜਟਾ ਜੂਟ, ਭਖਦੇ ਮੂੰਹਾਂ ਵਾਲੇ, ਹਸਦੇ ਆਉਂਦੇ ਬੰਦੇ ਵੇਖ ਵੇਖ ਮੇਰੇ ਅੰਦਰ ਵੀ ਕੁਝ ਤਬਦੀਲੀ ਹੋਣ ਲਗ ਪਈ—ਕੁਝ ਭਾਉਣ ਲਗ ਪਏ। ਇਹਨਾਂ ਨੇ ਜਤਨ ਕੀਤਾ ਕਿ ਸਾਰੇ ਮੁਸਲਮਾਨਾਂ ਨਾਲ ਕੁਝ ਮਿਤਰਤਾ ਗੰਢੀ ਜਾਵੇ। ਕੁਝ ਵਿਹਾਰ ਕਾਰ ਦਾ ਪਤਾ ਕੀਤਾ ਕਰਾਇਆ ਜਾਏ। ਪਰ ਮੁਸਲਮ-ਮਨਾਂ ਵਿਚ ਇਹ ਡਰ ਸਮਾਂਦਾ ਚਲਾ ਗਿਆ ਕਿ ਹੁਣ ਦਿਨ ਥੋੜੇ ਹਨ।

ਪਰ ਛੇਤੀ ਹੀ ਇਕ ਦਿਨ ਅਜੇਹਾ ਆ ਗਿਆ ਕਿ ਏਹੋ ਕੋਠੀ ਜੋ ਕਦੇ ਵਿਭਚਾਰ ਦਾ ਕੇਂਦਰ ਸੀ। ਇਸ ਸਾਰੀ ਨੂੰ ਸਾਫ ਕਰਕੇ, ਗੋਹੇ ਮਿਟੀ ਫੇਰ ਕੇ, ਧੋ ਬਣਾ ਕੇ ਇਹਨਾਂ ਗੁਰਮੁਖਾਂ ਨੇ, ਕੁਝ ਮੁਸਕਰਾਕੇ ਤੇ ਸਾਰਿਆਂ ਦੀਆਂ ਅਖਾਂ ਵਿਚ ਤਕ ਕੇ ਜੀਵਨ ਨਗਰ ਬੋਲਿਆ— ਓਦਣ ਤਾਂ ਮੈਨੂੰ ਪਤਾ ਨਹੀਂ ਸੀ ਲਗਦਾ ਕਿ ਇਹ ਕੀ ਵਡੇ ਵਡੇ ਗਰੰਥ ਬੰਨ੍ਹੀ ਲਈ ਆਉਂਦੇ ਹਨ, ਹੁਣ ਪਤਾ ਲਗਾ ਹੈ ਕਿ ਇਹ ਰੱਬੀ ਬਾਣੀ ਸੀ। ਇਸ ਦੇ ਇਕੋਤਰ ਸੌ ਅਖੰਡ ਪਾਠ ਆਰੰਭ ਕਰ ਦਿਤੇ। ਸਵੇਰੇ ਆਸਾ ਜੀ ਦੀ ਵਾਰ ਲਗਦੀ। ਰੋਜ਼ ਕੜਾਹ ਪ੍ਰਸ਼ਾਦ ਮਿਲਦਾ। ਹਵਨ ਹੁੰਦਾ ਰਹਿੰਦਾ। ਸੁਗੰਧੀਆਂ ਨਾਲ ਸਾਰਾ ਮੰਡਲ ਮਹਿਕਿਆ ਰਹਿੰਦਾ ਤੇ ਇਕ ਅਟੁਟ ਧੁਨ ਵਾਯੂ-ਮੰਡਲ ਵਿਚ ਗੂੰਜਦੀ ਰਹਿੰਦੀ।

ਇਹ ਲੋਕ ਇਕ ਦੂਜੇ ਨੂੰ ਸੰਤ ਜੀ ਸੰਤ ਜੀ ਕਹਿ ਕੇ ਬਲਾਂਦੇ। ਇਕ ਦੂਜੇ ਦੇ ਪੈਰੀਂ ਹਥ ਲਾਂਦੇ। ਜੰਗਲ ਮੈਦਾਨੇ ਜਾਂਦੇ ਤਾਂ ਗੜਵੇ ਪਾਣੀ ਦੇ ਭਰ ਕੇ ਨਾਲ ਲੈ ਜਾਂਦੇ, ਰੋਜ਼ ਦੋ ਵੇਲੇ ਨਹਾਂਦੇ। ਮੈਨੂੰ ਯਕੀਨ ਨਹੀਂ ਸੀ ਆਉਂਦਾ ਕਿ ਇਹ ਚੌਧਰੀ ਕਿਸਮ ਦੇ ਬੰਦੇ ਕੁਝ ਕਰ ਸਕਣਗੇ ਪਰ ਇਹਨਾਂ ਦਿਨਾਂ ਵਿਚ ਹੀ ਆਲੇ ਦੁਆਲੇ ਸਫਾਈਆਂ ਕਰ ਦਿਤੀਆਂ। ਪਵਿਤਰਤਾ ਪਸਾਰ ਦਿਤੀ।

ਮੈਂ ਸੁਣ ਸੁਣ ਕੇ ਉਤਕੰਠਤ ਹੋ ਰਿਹਾ ਸਾਂ। ਕੁਝ ਆਪ ਸਾਹ ਲੈਣ ਲਈ ਕੁਝ ਜੀਵਨ ਨਗਰ ਨੂੰ ਸਾਹ ਦਿਵਾਣ ਲਈ ਪੁਛਿਆ : ਉਹ ਅਖੰਡ ਪਾਠ ਜਿਹੜੇ ਸ਼ੁਰੂ ਹੋਏ ਸਨ ਸਮਾਪਤ ਵੀ ਹੋਏ ਕਿ ਚਲਦੇ ਹੀ ਰਹੇ ਤੁਸਾਂ ਦਸਿਆ ਨਹੀਂ ?'

ਮੇਰੇ ਸਵਾਲ ਕਰਨ ਤੇ ਸਾਰੇ ਹੀ ਇਕੋ ਸਾਹੇ ਬੋਲ ਪਏ : 'ਸਮਾਪਤ ਹੋਏ ਜੀ।' ਜੀਵਨ ਨਗਰ ਨੇ ਮੁੜ ਸ਼ੁਰੂ ਕੀਤਾ : ਏਹ ਤੇ ਮੈਂ ਦੱਸਣਾ ਹੀ ਸੀ, ਮੈਨੂੰ ਜ਼ਰਾ ਇਹਨਾਂ ਲੋਕਾਂ ਦੀ ਅਲੋਕਾਰਤਾ ਹੋਰ ਹੋਰ ਗੱਲਾਂ ਵਲ ਲੈ ਜਾਂਦੀ ਰਹੀ। ਸਮਾਪਤੀ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ, ਕੋਮਲ ਬਦਨ, ਮਿਠੀ ਸ਼ਖਸੀਅਤ, ਲੁਸ ਲੁਸ ਕਰਦੀ ਪਰ

ਬਜ਼ੁਰਗ ਵਿਅਕਤੀ ਕੁਝ ਹੋਰ ਆਪਣੇ ਸੇਵਕਾਂ ਨਾਲ ਆਈ। ਏਹੋ ਸਾਡੇ ਅਜ ਦੇ ਮਹਾਰਾਜ ਸਨ। ਸ਼ਾਮ ਤਕ ਹੋਰ ਵੀ ਬਹੁਤ ਸਾਰੇ ਦੂਰ ਨੇੜੇ ਦੇ ਆਦਮੀ ਇਸਤਰੀਆਂ ਇਕਠੇ ਹੋ ਕੇ ਆ ਗਏ।

'ਉਸ ਦਿਨ ਅਸੀਂ ਵੀ ਸੱਭੇ ਆ ਗਏ ਸਾਂ, ਏਹ ਵੇਖਣ ਤੇ ਸਾਡਾ ਵੀ ਜੀ ਕਰ ਆਇਆ।' ਦੂਜੇ ਨਗਰਾਂ ਵਿਚੋਂ ਇਕ ਨੇ ਪ੍ਰਤਿਨਿਧਤਾ ਕੀਤੀ–'ਓਦੋਂ ਤੇ ਸਾਨੂੰ ਇਕ ਨਵਾਂ ਤਮਾਸ਼ਾ ਹੀ ਲਗਦਾ ਸੀ।'

ਧਰਤੀ ਮਾਂ ਮੁਸਕਰਾ ਪਈ : 'ਲੈ ਏਹ ਤੇ ਗੱਲ ਮੈਨੂੰ ਦਸਣੀ ਯਾਦ ਹੀ ਨਹੀਂ ਸੀ ਰਹੀ। ਹੌਕਿਆਂ ਹਾਵਾਂ ਤੇ ਪਿਛੇ ਜੇਹੇ ਦੇ ਚਾਵਾਂ ਵਿਚ ਮੈਂ ਏਹ ਦਸਣਾ ਭੁਲ ਹੀ ਗਈ ਸਾਂ। ਮੈਂ, ਜੀਵਨ! ਓਸੇ ਪੂਜਾ-ਪਾਠ ਤੋਂ ਸਮਝ ਗਈ ਸਾਂ ਕਿ ਏਹ ਚੰਗਾ ਸ਼ਗਨ ਹੋਇਆ ਹੈ, ਹੁਣ ਮੇਰੇ ਨਸੀਬਾਂ ਦਾ ਸਾਨੀ ਕੋਈ ਨਹੀਂ।' ਹਾਂ ਕਹੁ, ਕੀ ਕਹਿ ਰਿਹਾ ਸੈਂ।

'ਕੀ ਕਹਿਣਾ ਏ ਮਾਂ, ਮੇਰੀ ਤਾਂ ਓਸੇ ਦਿਨ ਤੋਂ ਕਾਇਆਂ ਪਲਟ ਹੋ ਗਈ। ਪਾਠਾਂ ਦੀ ਸਮਾਪਤੀ ਤੋਂ ਬਾਦ ਇਕ ਲੰਮੀ ਚੌੜੀ ਅਰਦਾਸ ਕੀਤੀ ਗਈ। ਜਿਸ ਵਿਚ ਏਥੇ ਵੱਸਣ ਬਾਰੇ ਪਰਮੇਸ਼ਰ ਤੋਂ ਸਹਾਇਤਾ ਤੇ ਬਲ ਮੰਗਿਆ ਗਿਆ, ਗਊ ਗਰੀਬ ਤੇ ਸਰਬਤ ਦੇ ਭਲੇ ਦੀ ਯਾਚਨਾ ਦੇ ਨਾਲ ਹੀ ਨਾਲ ਸੁਖ ਸ਼ਾਂਤੀ ਤੇ ਖੁਸ਼ਹਾਲੀ ਲਈ ਕਾਮਨਾ ਕੀਤੀ ਗਈ।

ਸਾਰੇ ਹੀ ਏਹ ਸੱਜਣ, ਹੁਣ ਮੈਂ ਇਹਨਾਂ ਲਈ ਸ਼ਬਦ ਨਾਮਧਾਰੀ ਵਰਤਾਂਗਾ ਕਿਉਂਕਿ ਕੁਝ ਦਿਨਾਂ ਦੀ ਵਸੋਂ ਤੋਂ ਬਾਦ ਮੈਨੂੰ ਵੀ ਨਿਸਚਾ ਹੋ ਗਿਆ ਕਿ ਏਹ ਨਾਮ ਦੇ ਪੂਰੇ ਧਾਰਨੀ ਹਨ, ਪਿੜ ਬੰਨ੍ਹ ਕੇ, ਸਫਾਂ ਵਿਛਾ ਕੇ ਫਰਿਸ਼ਤਿਆਂ ਵਾਂਗ ਬੈਠੇ ਲਗਦੇ ਸਨ। ਤੇ ਉਹ ਤੇਜਸਵੀ ਰੂਪ ਸਤਿਗੁਰੂ ਇਹਨਾਂ ਸਭਨਾਂ ਵਿਚ ਹੋਰ ਵੀ ਵਧੇਰੇ ਜਗ ਮਗ ਜਗ ਮਗ ਕਰ ਰਹੇ ਸਨ। ਮੈਨੂੰ ਕੋਈ ਪਤਾ ਨਾ ਲਗਾ ਕਿ ਮੈਂ ਕੀ ਕਰਾਂ ਜਦੋਂ ਸਤਿਗੁਰਾਂ ਨੇ ਮੈਨੂੰ ਅਵਾਜ਼ ਮਾਰ ਲਈ। ਸਾਰੀ ਸੰਗਤ ਵਿਚ ਆਉਣ ਲਈ ਮੈਂ ਸੰਗਦਾ ਸੰਗਦਾ, ਆਪਣੀ ਲੁੰਙੀਂ ਸੰਭਾਲੀ ਤੇ ਪਟਿਆਂ ਨੂੰ ਪੱਗ ਹੇਠ ਸਮੇਟਦਾ ਹਜ਼ੂਰ ਦੇ ਸਾਹਮਣੇ ਜਾ ਹੋਇਆ। ਗੋਡੇ ਟੇਕ ਕੇ ਸਲਾਮ ਦੁਆ ਕੀਤੀ ਤੇ ਫਿਰ ਜ਼ਰਾ ਕੁ ਹਟ ਕੇ ਸਭ ਦੇ ਵਿਚ ਖਲੋ ਗਿਆ।

ਸਤਿਗੁਰੂ ਮੁਸਕਰਾਂਦੇ ਬੋਲੇ : ਭਾਈ ਹੁਣ ਤਕ ਤੂੰ ਮੁਸਲਿਮ ਸਭਿਆਚਾਰ ਵਿਚ ਸੈਂ। ਹੁਣ ਅਸਾਂ ਤੈਨੂੰ ਨਵਾਂ ਰੂਪ ਤੇ ਨਵਾਂ ਜੀਵਨ ਬਖਸ਼ਣਾ ਏ : ਪਿਛਲੀਆਂ ਤੇਰੇ ਪਿਛੇ ਦੇ ਨਾਲ ਹੀ ਗਈਆਂ। ਐਹ ਇਕੋਤਰ ਸੌ ਅਖੰਡ ਪਾਠ ਤੇਰੀ ਸ਼ੁਧਤਾ ਲਈ ਹੀ ਕੀਤੇ ਗਏ ਹਨ। ਅਜ ਤੋਂ ਤੂੰ ਆਪਣੇ ਆਪ ਵਿਚ ਨਵੀਂ ਰੂਹ ਦਾ ਪਰਵੇਸ਼ ਸਮਝੇਂਗਾ। ਜ਼ਰਾ ਪਹਿਰਾਵਾ ਸਾਡੇ ਵਾਲਾ ਪਹਿਨ ਲੈ ਫੇਰ ਤੇਰੇ ਨਾਲ ਅਗਲੀ ਗਲ ਕਰਦੇ ਹਾਂ।

ਇਹ ਕਹਿ ਕੇ ਉਹਨਾਂ ਆਪਣੇ ਇਕ ਸਿਖ ਨੂੰ ਆਪਣੇ ਨਿੱਜ ਦੇ ਬਸਤਰ ਲਿਆ ਕੇ ਮੈਨੂੰ ਦੇਣ ਲਈ ਕਿਹਾ।

ਮੈਂ ਕਪੜੇ ਲੈ ਤਬਦੀਲੀ ਲਈ ਜਦ ਲਾਂਭੇ ਹੋਇਆ ਤਾਂ ਸੰਗਤ ਵਿਚ ਬੜਾ ਚਾਉ ਤੇ ਉਤਸ਼ਾਹ ਸੀ। ਭਾਂਤ ਭਾਂਤ ਦੀਆਂ ਗਲਾਂ ਚਲ ਰਹੀਆਂ ਸਨ। ਸਤਿਗੁਰ ਆਪਣੇ ਸੰਗੀਆਂ ਨਾਲ ਬਚਨ ਬਿਲਾਸ ਕਰਨ ਲਗ ਪਏ।

ਬਸਤਰ ਬਦਲੀ ਤੋਂ ਬਾਦ ਜਦ ਮੈਂ ਦੀਵਾਨ ਸਥਾਨ ਵਿਚ ਪੁਜਾ ਤਾਂ ਮੈਂ ਹੋਰ ਦਾ ਹੋਰ ਹੋ ਗਿਆ ਸਾਂ : ਕੁਝ ਨੁਮਾਇਆਂ ਤਬਦੀਲੀਆਂ ਆਪਣੇ ਵਿਚ ਅਨੁਭਵ ਕਰ ਰਿਹਾ ਸਾਂ। ਪੁਰਾਣਿਆਂ ਨਾਲੋਂ ਮੋਹ ਟੁਟ ਗਿਆ ਸੀ ਤੇ ਹਮਦਰਦੀ ਬਾਕੀ ਰਹਿ ਗਈ ਸੀ। ਨਵੇਂ ਆਪਣੇ ਆਪਣੇ ਲਗਣ ਲਗ ਪਏ ਸਨ। ਸਤਿਗੁਰਾਂ ਮੈਨੂੰ ਸੰਬੋਧਨ ਕਰਕੇ ਆਖਿਆ :

ਅਜ ਤੋਂ ਤੂੰ 'ਚਚਾਲ' ਨਹੀਂ, 'ਜੀਵਨ-ਨਗਰ' ਹੋਇਓਂ। ਇਹ ਤੇਰਾ ਨਾਮ ਸਾਰੀ ਦੁਨੀਆਂ ਤੇ ਪ੍ਰਗਟ ਹੋ ਜਾਵੇਗਾ। ਤੂੰ ਜਿਸਦੀ ਜਾਣ ਪਛਾਣ ਮਸਾਂ ੪ ਕੋਹ ਤਕ ਮਹਿਦੂਦ ਸੀ, ਲਾ ਮਹਿਦੂਦ ਦੁਨੀਆਂ ਤਕ ਜਾਣਿਆਂ ਜਾਵੇਂਗਾ। ਦੇਸ਼ ਪ੍ਰਦੇਸ਼ ਤੋਂ ਤੈਨੂੰ ਲੋਕ ਵੇਖਣ ਆਉਣਗੇ। ਇਹ 'ਜੀਵਨ' ਮੇਰੀ ਜਣਨੀ ਦਾ ਨਾਮ ਹੈ, ਜੋ ਮੈਂ ਉਸ ਦੀ ਯਾਦ ਵਿਚ ਤੈਨੂੰ ਦਿਤਾ ਹੈ। ਤੇਰਾ ਫਰਜ਼ ਹੈ ਤੂੰ ਮੇਰੀ ਮਾਤਾ ਦੇ ਗੁਣ ਭੀ ਗ੍ਰਹਿਣ ਕਰੇਂ, ਉਹਨਾਂ ਦੀਆਂ ਆਦਤਾਂ ਭੀ ਲਏਂ। ਹੁਣ ਤੂੰ ਪਵਿਤਰ ਹੋ

ਗਿਆ ਏਂ। ਜਾਹ ਜਾ ਕੇ ਸੇਵਾ ਕਰ ਤੇ ਜਦ ਯਾਦ ਕਰੇਂਗਾ ਮੇਰੀ ਮਾਤਾ ਜੀ ਤੈਨੂੰ ਮਿਲ ਸਕਣਗੇ।'

ਮੈਂ ਇਹ ਸ਼ਬਦ ਸੁਣਦਾ ਆਪਣੇ ਆਪ ਵਿਚ ਗੁਆਚਦਾ ਜਾ ਰਿਹਾ ਸਾਂ। ਮੇਰੇ ਆਪਣੇ ਸਥਾਨ ਤੇ ਬੈਠਣ ਦੇ ਸਮੇਂ ਵਿਚ ਸਤਿਗੁਰਾਂ– ਸਾਥੀਆਂ ਵਲ ਤਕ ਕੇ ਇਹਨਾਂ ਨੂੰ ਵੀ ਆਖਿਆ : 'ਭਾਈ, ਇਹ ਨਾ ਕਿਹੋ ਕਿ ਇਸ ਨਾਲ ਜ਼ਿਆਦਾ ਰਿਆਇਤ ਹੋ ਗਈ ਏ, ਤੁਹਾਨੂੰ ਵੀ ਸਮੇਂ ਸਮੇਂ ਸਿਰ ਨਵੇਂ ਰੂਪ ਵਿਚ ਕਰ ਦਿਤਾ ਜਾਵੇਗਾ। ਅਜੇ ਤੁਸੀਂ ਜੀਵਨ ਨਗਰ ਵਲ ਵੇਖੋ ਤੇ ਇਸ ਤੋਂ ਕੁਝ ਸਿਖੋ।'

'ਮੈਨੂੰ ਭੁਖ ਲਗ ਗਈ ਏ' ਮੈਂ ਜ਼ਰਾ ਸੰਗਦਿਆਂ ਧਰਤੀ ਮਾਂ ਜੀਵਨ ਨਗਰ ਤੇ ਬਾਕੀ ਨਗਰਾਂ ਨਾਲ ਗਲ ਵਟਾਣੀ ਚਾਹੀ, 'ਬੜਾ ਮਾੜਾ ਜਿਹਾ ਬੰਦਾ ਹਾਂ, ਸਰੀਰ ਵਿਚ ਵਾਧੂ ਮਾਸ ਨਹੀਂ, ਚਰਬੀ ਨਹੀਂ ਕਿ ਜ਼ਰਾ ਭਰ ਜਰ ਸਕਾਂ, ਹੁਣ ਤਾਂ ਅਸਲੋਂ ਹੀ ਬਸ ਹੋਈ ਪਈ ਏ, ਸੁਣਨ ਦੀ ਗੁੰਜਾਇਸ਼ ਵੀ ਨਹੀਂ। ਜੇ ਖਿਮਾਂ ਕਰ ਸਕੋ ਤਾਂ ਅਗਲੀ ਕਹਾਣੀ ਰੋਟੀ ਤੋਂ ਬਾਦ ਸ਼ੁਰੂ ਕੀਤੀ ਜਾਏ।' ਮੈਂ ਇਕੋ ਸਾਹੇ ਕਹਿ ਗਿਆ।

ਸਾਰੇ ਜਣੇ ਮੇਰੀ ਇਸ ਕਮਜ਼ੋਰੀ ਤੇ ਹਸ ਪਏ। ਧਰਤੀ ਮਾਂ ਮੇਰੀ ਜੁਰਅਤ ਤੇ ਹੈਰਾਨ ਸੀ ਤੇ ਜੀਵਨ ਨਗਰ ਨੇ ਉਸੇ ਵੇਲੇ ਇਕ ਜਣੇ ਨੂੰ ਇਸ਼ਾਰਾ ਕਰਦਿਆਂ ਆਖਿਆ : ਲਿਆਓ ਭਾਈ ਲੰਗਰ ਚੋਂ ਪ੍ਰਸ਼ਾਦ ਪਾਣੀ ਤੇ ਪਰੇਮ ਨਾਲ ਛਕਾਓ। ਜ਼ਰਾ ਖੰਡ ਘਿਓ ਦਾ ਧਿਆਨ ਰਖਣਾ। ਸੇਵਾ ਕਰਨ ਲਗਿਆਂ ਕਿਸੇ ਦਾ ਧਰਮ ਕਰਮ ਨਹੀਂ ਵੇਖੀਦਾ ਸੇਵਾ ਜਿੰਨੀ ਕਰ ਸਕਦੇਓ ਕਰੋ। ਵਡੇ ਸਤਿਗੁਰ ਕਹਿੰਦੇ ਹੁੰਦੇ ਸਨ ਸੇਵਾ ਵਾਲੇ ਨੂੰ ਸੇਵਾ ਦਾ ਫਲ, ਦੂਜੇ ਨੂੰ ਆਪਣੀ ਕਰਨੀ ਦਾ ਫਲ ਅਵੱਸ਼ ਮਿਲੇਗਾ। ਮੈਨੂੰ ਸੰਬੋਧਨ ਕਰਕੇ : ਚੰਗਾ, ਤੂੰ ਫਿਰ ਪ੍ਰਸ਼ਾਦ ਪਾਣੀ ਵਲੋਂ ਵਿਹਲਾ ਹੋ ਲੈ ਤੇ ਅਸੀਂ ਜ਼ਰਾ ਘੁੰਮ-ਫਿਰ ਆਈਏ। ਕੁਝ ਆਪਣੇ ਕੰਮਾਂ ਦੀ ਪੜਤਾਲ ਕਰ ਲਈਏ।

ਬੜੀ ਸਹਿਜ ਨਾਲ ਸਾਰੇ ਜਣੇ ਉਠੇ ਤੇ ਪਲੋ ਪਲੀ ਵਿਚ ਵਾਯੂ

ਮੰਡਲ ਵਿਚ ਗੁਆਚ ਗਏ। ਮੈਂ ਕਲਾ ਬੈਠਾ ਇਹਨਾਂ ਦੇ ਜੀਵਨ ਤੇ ਵਿਚਾਰ ਕਰਨ ਲਗਾ।

ਜਦ ਦੋਬਾਰਾ ਕਹਾਣੀ ਸ਼ੁਰੂ ਹੋਣ ਲਗੀ ਤਾਂ ਧਰਤੀ ਮਾਂ ਅਲੋਪ ਸੀ। ਜੀਵਨ ਨਗਰ ਨੇ ਮਾਂ ਦੀਆਂ ਕੁਝ ਮਜਬੂਰੀਆਂ ਦਾ ਜ਼ਿਕਰ ਕੀਤਾ। ਹੋਰ ਨਗਰ ਉਸ ਦੇ ਨਾਲ ਹੀ ਆ ਚੁਕੇ ਸਨ। ਜੀਵਨ ਨਗਰ ਨੇ ਮੇਰੀ ਤ੍ਰਿਪਤੀ ਬਾਬਤ ਪੁਛ ਕੇ, ਮਥੇ ਨੂੰ ਖੁਲ੍ਹਵੀਆਂ ਪੰਜੇ ਉਂਗਲਾਂ ਨਾਲ ਸਿਕੋੜ ਕੇ ਯਾਦਦਾਸ਼ਤ ਤੇ ਕੁਝ ਜ਼ੋਰ ਪਾਉਂਦਿਆਂ ਆਖਿਆ :

'ਕਿਥੇ ਸਾਂ ਆਪਾਂ ਭਲਾ, ਯਾਦ ਸ਼ਕਤੀ ਆਖਾ ਮੰਨਣੋਂ ਕੁਝ ਇਨਕਾਰੀ ਹੋ ਰਹੀਏ।' ਮੈਂ ਦਸਿਆ, ਹੈ ਤਾਂ ਮੇਰਾ ਵੀ ਭਾਵੇਂ ਇਸ ਪਾਸਿਓਂ ਰੱਬ ਹੀ ਰਾਖਾ, ਪਰ ਇਹ ਸਾਰੀ ਕਹਾਣੀ ਮੇਰੇ ਲਈ ਬੜੀ ਵਡੀ ਦਿਲਚਸਪੀ ਰਖਦੀ ਏ। ਸੋ ਮੈਨੂੰ ਯਾਦ ਏ ਆਪ ਨੂੰ ਜੀਵਨ ਨਗਰ ਦਾ ਨਾਮ ਦੇ ਕੇ ਪਰੇਰਨਾ ਲੈਣ ਲਈ ਜਗਤ ਮਾਂ ਜੀਵਨ ਕੌਰ ਜੀ ਨੂੰ ਸਿਮਰਨ ਤੇ ਸੇਵਾ ਕਰਨ ਲਈ ਕਿਹਾ ਗਿਆ ਸੀ।

'ਹਾਂ ਹਾਂ, ਆ ਗਿਆ ਖਿਆਲ' ਜ਼ਰਾ ਕਾਹਲੀ ਨਾਲ ਜੀਵਨ ਨਗਰ ਬੋਲਿਆ।

'ਅਗੇ ਸੁਣੋ, ਮੈਂ ਸੇਵਾ ਕਰਨੀ ਸ਼ੁਰੂ ਕਰ ਦਿਤੀ। ਹਰ ਆਏ ਨੂੰ ਵਿਸਰਾਮ ਤੇ ਲੰਗਰ ਚੋਂ ਪ੍ਰਸ਼ਾਦ ਪਾਣੀ ਦੇਣਾ—ਤਾਂ ਵੀ ਮੇਰੇ ਅੰਦਰ ਇਹ ਖਿਚ ਬਣੀ ਰਹੀ ਕਿ ਜਿਸ ਸ਼ਕਤੀ ਦਾ ਮੈਨੂੰ ਨਾਮ ਦਿਤਾ ਗਿਆ ਹੈ, ਉਸ ਦੇ ਦਰਸ਼ਨ ਕਰਾਂ ਤੇ ਉਸ ਤੋਂ ਕੁਝ ਸਿਖਾਂ।

ਲਗਨ ਲਗ ਗਈ। ਇਹ ਦਰਸ਼ਨ ਜਿਨ੍ਹਾਂ ਮੈਨੂੰ ਮੁਸਲਿਮ ਵੇਸ਼ ਚੋਂ ਇਹ ਦੇਵ-ਬਾਣਾ ਬਖਸ਼ਿਆ ਸੀ, ਮੇਰੇ ਲਈ ਬੜੇ ਪਿਆਰੇ ਸਨ, ਇਹਨਾਂ ਲਈ ਤੜਪਣ ਵੀ ਪੈਦਾ ਹੋ ਗਈ। ਪਰ ਇਹਨਾਂ ਦੇ ਰਾਹੀਂ ਹੀ ਮਿਲੇ ਉਸ ਜੀਵਨ ਨੂੰ ਅਸਲੀ ਅਰਥਾਂ ਵਿਚ ਅਮਲੀ ਜਾਮਾ ਪਹਿਨਾਣ ਲਈ ਮਨ ਉਤਾਵਲਾ ਰਹਿਣ ਲਗਾ। ਜੀਵਨ-ਮਾਂ ਮੇਰਾ ਸਿਮਰਨ ਬਣ ਗਈ।

ਥੋੜੇ ਦਿਨਾਂ ਬਾਦ ਹੀ, ਉਸ਼ੇਰ ਸਾਰ, ਇਕ ਇਸਤਰੀ ਮੂੰਹ ਵਿਚ

ਕੁਝ ਪੜ੍ਹਦੀ ਪਊਏ ਪਾਈ ਮੇਰੇ ਵਲ ਆਉਂਦੀ ਨਜ਼ਰ ਪਈ। ਉਮਰ ਕੋਈ ਪੈਂਹਠ ਸਾਲ ਦੇ ਕਰੀਬ ਹੋਵੇਗੀ, ਕਦ ਦਰਮਿਆਨਾ, ਸਰੀਰ ਭਰਵਾਂ, ਬਸਤਰ ਘਰ ਕੱਤੇ ਖਦਰ ਦੇ, ਚਿਹਰਾ ਗੰਭੀਰ। ਅਜ ਮੈਂ ਕਹਿ ਸਕਦਾ ਹਾਂ ਕਿ ਜੇ ਇਹਨਾਂ ਸਤਿਗੁਰਾਂ ਦੇ ਦਰਸ਼ਨ ਨਾ ਕੀਤੇ ਹੁੰਦੇ,ਏਹਨਾਂ ਦਾ ਮਸਤਕ ਗਹੁ ਨਾਲ ਨੇ ਤਕਿਆ ਹੁੰਦਾ,ਮੁਖ ਦੀ ਰੇਖਾਵਾਂ ਦਾ ਸੋਹਜ ਨਾ ਮਾਣਿਆ ਹੁੰਦਾ ਤਾਂ ਮੈਂ ਜ਼ਰੂਰ ਭੁਲੇਖਾ ਖਾ ਜਾਂਦਾ। ਸੋ ਹੁਣ ਵੀ ਜਦ ਕਦੇ ਮੇਰਾ ਜੀ ਕਰੇ ਤਾਂ ਮੈਂ ਏਹਨਾਂ ਚਿਹਰਿਆਂ ਦੀਆਂ ਰੇਖਾਵਾਂ ਮੇਲ ਕੇ ਆਪਣੀ ਉਸ ਤਸਵੀਰ ਨੂੰ ਮੁਕੰਮਲ ਕਰ ਲੈਂਦਾ ਹਾਂ।

ਮਾਈ ਜੀ ਦਾ ਸਮੁਚਾ ਪ੍ਰਭਾਵ ਕਿਸੇ ਦੇਵ-ਮਾਤਾ ਦਾ ਸੀ। ਆਪਣੀ ਬਾਣੀ ਪੜ੍ਹਦੇ ਇਕ ਵੇਰ ਚੜ੍ਹਦੇ ਸੂਰਜ ਦੀ ਟਿੱਕੀ ਵਲ ਮੂੰਹ ਕਰ ਨਮਸਕਾਰ ਕਰਕੇ ਮੈਨੂੰ ਕਹਿਣ ਲਗੇ: 'ਸੁਣ ਭਾਈ, ਤੂੰ ਮੇਰਾ ਨਾਮ ਪ੍ਰਾਪਤ ਕੀਤਾ ਹੈ, ਤੇ ਤੇਰੇ ਰਾਹੀਂ ਮੇਰੇ ਪਿਆਰੇ, ਮੈਨੂੰ ਬਹੁਤ ਸਾਰੇ ਲੋਕ ਯਾਦ ਕਰ ਸਕਿਆ ਕਰਨਗੇ। ਕੁਝ ਮੇਰੇ ਬਾਬਤ ਹਕੀਕੀ ਤੌਰ ਤੇ ਜਾਣ ਲੈ।

ਅਜ ਮੈਨੂੰ ਉਹ ਦਿਨ ਯਾਦ ਆ ਗਿਆ ਏ, ਜਦ ਮੈਂ ਅਜੇ ਬਾਲੜੀ ਸਾਂ। ਮੇਰੇ ਜੇਠ–ਤੇ ਬੜੇ ਮਾਣ ਤੇ ਸਤਿਕਾਰ ਨਾਲ ਮਾਈ ਜੀ ਨੇ ਨਾਮ ਲਿਆ–ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਗਰੇਜ਼ ਰਾਜ ਦੇ ਵਿਰੋਧੀ ਹੋਣ ਕਾਰਨ ਜਿਲਾਵਤਨ ਕਰ ਦਿਤੇ ਗਏ। ਮੈਂ ਉਹਨਾਂ ਦੇ ਦਰਸ਼ਨ ਬਹੁਤ ਥੋੜੇ ਜੇਹੇ ਕਰ ਸਕੀ। ਉਹਨੀਂ ਦਿਨੀਂ ਸਾਰੇ ਪੰਜਾਬੀਆਂ ਦੇ ਦਿਲਾਂ ਵਿਚ ਜੇ ਸਭ ਤੋਂ ਵਧ ਕਿਸੇ ਦਾ ਇਜ਼ਤ-ਮਾਣ ਸੀ ਤਾਂ ਉਹ ਸਤਿਗੁਰਾਂ ਦਾ ਸੀ। ਲੋਕ ਉਹਨਾਂ ਨੂੰ ਆਜ਼ਾਦੀ ਦਾ ਪੈਗੰਬਰ ਸਮਝਦੇ ਸਨ, ਜਿਨ੍ਹੂੰ ਉਹਨਾਂ ਇਕ ਵਾਰ ਦੇਸ਼-ਆਜ਼ਾਦੀ ਦੇ ਸੰਗਰਾਮ ਦੀ ਫੂਕ ਮਾਰ ਦਿਤੀ, ਉਹ ਕੂਕਣ ਲਗ ਪਿਆ, ਉਹਦੇ ਡਰ ਚੁਕ ਘਤੇ। ਪਰ ਹਜ਼ੂਰ ਦੇ ਜਿਲਾਵਤਨ ਹੋ ਜਾਣ ਪਿਛੋਂ ਅੰਗਰੇਜ਼ ਨੇ ਨਾਮਧਾਰੀਆਂ ਉਤੇ ਅਤਿਅੰਤ ਸਖਤੀ ਕੀਤੀ। ਲੋਕ ਕਛਾਂ ਲਾਹ ਝਾੜਾਂ ਵਿਚ ਸੁਟਣ ਲਗੇ।

ਹਰੇਕ ਨਾਮਧਾਰੀ ਨੂੰ ਦਿਨ ਵਿਚ ਇਕ ਵੇਰ ਥਾਣੇ ਜਾਂ ਨੰਬਰਦਾਰ ਪਾਸ ਆਪਣੀ ਹਾਜ਼ਰੀ ਦੇਣੀ ਪੈਂਦੀ। ਕੂਕਿਆਂ ਨੂੰ ਗੁਰੂ ਬਾਣੀ ਦੇ ਪਾਠ ਵੀ ਸਰਕਾਰੀ ਦਫਤਰਾਂ ਤੋਂ ਆਗਿਆ ਲੈ ਕੇ ਕਰਨੇ ਪੈਂਦੇ। ਤਾਂ ਵੀ ਬੇਓੜਕੇ ਕੂਕੇ ਸਨ ਜਿਹੜੇ ਇਹਨਾਂ ਪਾਬੰਦੀਆਂ ਦੀ ਪਰਵਾਹ ਨਹੀਂ ਕਰ ਰਹੇ ਸਨ।

ਇਹਨਾਂ ਸਖਤ ਕਿਸਮ ਦੇ ਦਿਨਾਂ ਵਿਚ ਹੀ ਮੇਰਾ ਪਿਆਰ– ਐਤਕਾਂ ਫਿਰ ਬੜੇ ਮਾਣ ਤੇ ਪਿਆਰ ਨਾਲ ਉਹਨਾਂ ਨੇ ਆਖਿਆ– ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਨਾਲ ਹੋਇਆ। ਮੈਂ ਦਿਨ ਰਾਤ ਨਾਮਧਾਰੀ ਮੇਲੇ ਮੁਸਾਹਬਿਆਂ ਵਿਚ ਸੰਗਤ ਦੀ ਸੇਵਾ ਕਰਦੀ ਸਾਂ। ਇਕੋ ਕਾਮਨਾ ਸੀ ਕਿ ਮੈਨੂੰ ਸਤਿਗੁਰੂ ਜੀ ਆਪਣੇ ਚਰਨਾਂ ਦੀ ਦਾਸੀ ਬਣਾ ਲੈਣ, ਅੰਗ ਲਾ ਲੈਣ। ਤੇ ਅੰਤ ਮੇਰੀ ਅਰਾਧਨਾ ਸਫਲ ਹੋਈ, ਉਹਨਾਂ ਨਿਵਾਜ ਲਿਆ ਤੇ ਮੈਨੂੰ ਅਜ ਵਾਲਾ ਰੁਤਬਾ ਹਾਸਲ ਸੋਇਆ। ਉਹ ਬੜੇ ਦਿਆਲੂ ਤੇ ਨਰਮ ਦਿਲ ਸਨ। ਕਦੇ ਉਚਾ ਨਹੀਂ ਸਨ ਤਕਦੇ। ਕਦੇ ਉਚਾ ਨਹੀਂ ਸਨ ਬੋਲਦੇ। ਭਰਤ ਵਾਂਗ ਵਡੇ ਭਾਈ ਨੂੰ ਸਦਾ ਮਨ ਵਿਚ ਰਖਦੇ ਉਸ ਦੀ ਕਾਰ ਨੂੰ ਚਲਾਈ ਜਾ ਰਹੇ ਸਨ।

ਮੈਨੂੰ ਯਾਦ ਹੈ ਇਕ ਦਿਨ ਅਸੀਂ ਮਾਲਵੇ ਦੇ ਦੌਰੇ ਵਿਚ ਸਾਂ। ਮੈਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ ਤੇ ਠਾਣੋ ਠਾਣੀ, ਨਿਹਾਲ ਸਿੰਘ ਵਾਲੇ ਠਾਣੇ ਤੋਂ ਲੈ ਕੇ ਭੈਣੀ ਸਾਹਿਬ ਪੁਚਾਇਆ ਗਿਆ। ਭੈਣੀ ਸਾਹਿਬ ਅੰਗਰੇਜ਼ ਦੀ ਅਖ ਵਿਚ ਡਾਢਾ ਰੜਕਦਾ ਸੀ, ਏਹੋ ਕੇਂਦਰ ਸੀ ਉਹਨੀਂ ਦਿਨੀਂ ਗੋਰੇ ਤੇ ਬਾਗ਼ੀਆਂ ਦਾ।

ਪਰ ਮੇਰੇ ਉਤੇ, ਮੇਰੇ ਸਤਿਗੁਰਾਂ ਤੇ ਪਤੀ–ਸਤਿਗੁਰਾਂ ਬਹੁਤ ਕਿਰਪਾ ਕੀਤੀ। ਸੇਵਾ ਦਾ ਅਤਿਅੰਤ ਬਲ ਬਖਸ਼ਿਆ। ਆਏ ਸਿਖ ਸਾਧ ਦੀ ਹਥੀਂ ਸੇਵਾ ਕਰਦਿਆਂ ਮੈਨੂੰ ਬਹੁਤ ਖੁਸ਼ੀ ਹੁੰਦੀ। ਕੇਸੀਂ ਨੁਹਾਂਦੀ, ਲੰਗਰ ਛਕਾਂਦੀ, ਸਿਖਾਂ ਦੀ ਹੋਰ ਹਰ ਤਰ੍ਹਾਂ ਦੀ ਲੋੜ ਦਾ ਧਿਆਨ ਰਖਦੀ। ਮੈਨੂੰ ਇਕੋ ਹੁਕਮ ਸੀ, ਖਜ਼ਾਨਾ ਗੁਰੂ ਕਾ ਹੈ, ਹਥ ਤੇਰੇ ਹਨ, ਦੇਂਦਿਆਂ ਤੋਟ ਨਹੀਂ ਆਵੇਗੀ। ਜਿੰਨਾ ਵੰਡੋਗੇ ਓਨਾਂ ਹੀ

ਮਿਲੇਗਾ। ਜੀਵਨ ਨਗਰ, ਤੂੰ ਮੇਰਾ ਨਾਮ ਪ੍ਰਾਪਤ ਕੀਤਾ ਹੈ। ਇਕ ਗੱਲ ਯਾਦ ਰਖੀਂ—ਮੈਂ ਲੋੜਵੰਦ ਦਾ ਕਦੇ ਧਰਮ ਨਹੀਂ ਪੁਛਿਆ, ਉਸ ਦੇ ਸੁਹਜ ਕੁਹਜ ਨੂੰ ਨਹੀਂ ਗੌਲਿਆ, ਉਸ ਦੇ ਆਚਾਰ ਵਿਚਾਰ ਦੀ ਪੁਛ ਵਿਚ ਨਹੀਂ ਪਈ। ਆਏ ਨੂੰ ਆਦਰ ਦਿਤਾ ਹੈ ਤੇ ਸੇਵਾ ਕੀਤੀ ਹੈ— 'ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ, ਸੇਵਾ ਲੈਣ ਵਾਲੇ ਨੂੰ ਆਪਣੀ ਕਰਨੀ ਦਾ ਫਲ' ਏਹ ਮੇਰੇ ਪਤੀ ਦੇਵ ਦਾ ਫਰਮਾਣ ਸੀ।

ਸੋ ਭਾਵੇਂ ਕੋਈ ਜਾਣਿਆਂ ਅਤਿਥੀ ਹੋਵੇ ਤੇ ਭਾਵੇਂ ਓਭੜ, ਰੋਜ਼ਾਨਾ ਵਾਹ ਰਖਣ ਵਾਲਾ ਕੋਈ ਗੁਰਮੁਖ ਹੋਵੇ ਜਾਂ ਗੁਰੂ ਘਰ ਤੋਂ ਮਨਮੁਖ, ਮੇਰੇ ਕੋਲ ਜੋ ਵੀ ਭਾਂਡਾ ਲੈ ਕੇ ਆ ਗਿਆ, ਮੈਂ ਕਦੇ ਊਣਾ ਨਹੀਂ ਤੋਰਿਆ। ਜਾਂ ਉਹ 'ਬੱਸ' ਕਹਿ ਦੇਵੇਗਾ ਤੇ ਜਾਂ ਭਾਂਡਾ ਭਰਕੇ ਡੁਲ੍ਹਣਾ ਸ਼ੁਰੂ ਹੋ ਜਾਵੇਗਾ। ਇਕ ਗਲ ਤੈਨੂੰ ਹੋਰ ਦੱਸਾਂ, ਜੇ ਕਿਸੇ ਨੇ ਮੰਗ ਕੇ ਸੇਵਾ ਲਈ ਤਾਂ ਕੀ ਸੇਵਕੀ ਹੋਈ, ਅਣ ਦੱਸੀਆਂ ਲੋੜਾਂ ਪੂਰੀਆਂ ਕਰਨ ਦਾ ਆਦੀ ਬਣੀਂ। ਗੁਰੂ ਦਾ ਖਜ਼ਾਨਾ ਅਟੁਟ ਹੈ, 'ਤੋਟ ਨ ਆਵੈ ਵਧਦੋ ਜਾਈ।' ਜਿਦਨ ਤੂੰ ਸੰਕੋਚ ਕਰੇਂਗਾ ਉਸ ਦਿਨ ਅਕਾਲ ਪੁਰਖ ਵੀ ਤੇਰੇ ਲਈ ਸੰਕੋਚ ਕਰਨਾ ਸ਼ੁਰੂ ਕਰ ਦਏਗਾ। ਮੇਰੇ ਨਾਮ ਦੀ ਲਾਜ ਰਖੀਂ ਤੇਰੀ ਲਾਜ ਸਤਿਗੁਰ ਰਖਣਗੇ।' ਕਹਿਕੇ ਜੀਵਨ ਮਾਂ ਅੰਤਰ ਧਿਆਨ ਹੋ ਗਈ। ਮੈਨੂੰ ਜਾਪਿਆ ਜਿਵੇਂ ਅੰਮ੍ਰਿਤ ਦੀ ਫੁਹਾਰ ਪੈਂਦੀ ਪੈਂਦੀ ਅਚਾਨਕ ਹਟ ਗਈ ਹੋਵੇ।

'ਇਸ ਤਰ੍ਹਾਂ, ਗੁਰੂ ਪਿਆਰਿਆ ਮੇਰੇ ਜੀਵਨ ਵਿਚ ਇਕ ਪਹਿਲੀ ਤੇ ਬਹੁਤ ਵੱਡੀ ਤਬਦੀਲੀ ਆਈ।'

'ਤੁਸਾਂ ਉਸ ਚਲਦੇ ਚੱਕਰ ਦੀ ਗਲ ਤਾਂ ਕੀਤੀ ਹੀ ਕੋਈ ਨਾ। ਮਾਈ ਜੀ ਦੇ ਬਚਨਾਂ ਨੂੰ ਬੜਾ ਹੀ ਵਧਾ ਦਿਤਾ।' ਮੈਂ ਜੀਵਨ ਨਗਰ ਦੇ ਭਗਤੀ ਭਾਵ ਨੂੰ ਝੰਜੋੜਿਆ।

'ਤੂੰ ਵੀ ਗੁਰਮੁਖ ਹੀ ਏਂ, ਜਿਸ ਦੇ ਨਾਂ ਨਾਲ ਮੈਨੂੰ ਜੀਵਨ ਮਿਲਿਆ, ਮੈਨੂੰ ਦੇਸ਼ ਪਰਦੇਸ਼ ਦੀ ਸ਼ੁਹਰਤ ਮਿਲੀ, ਅਖੁਟ ਭੰਡਾਰੇ ਤੇ ਅਮੁਲ ਸੇਵਾ ਮਿਲੀ, ਜੇ ਮੈਂ ਉਸ ਲਈ ਏਨੇ ਸ਼ਬਦ ਵੀ ਨਾ ਆਖਦਾ

ਜੋ ਉਸ ਨੇ ਉਚੇਚੇ ਮੇਰੇ ਆਕਾਰ ਲਈ ਆਖੇ ਤਾਂ ਮੇਰੇ ਲਈ ਹੋਰ ਆਖਣ ਨੂੰ ਵੀ ਕੀ ਹੈ। ਅਜੇ ਮੈਂ ਉਹਨਾਂ ਦਾ ਇਕ ਜ਼ਰੂਰੀ ਉਪਦੇਸ਼ ਭੁਲ ਗਿਆ ਹਾਂ। ਮਾਈ ਜੀ ਨੇ ਮੈਨੂੰ ਬੜਾ ਸਪਸ਼ਟ ਆਖਿਆ ਸੀ, ਜੀਵਨ ਨਗਰ, ਮੇਰੇ ਵਲ ਵੇਖ। ਸਤਿਗੁਰੂ ਹਰੀ ਸਿੰਘ ਜੀ ਨਿਰਮਾਣਤਾ ਦੇ ਪੁੰਜ ਮੇਰੇ ਪਤੀ ਸਨ ਤੇ ਐਸ ਮੇਰੇ ਸਪੁਤਰ ਨੂੰ ਵੀ ਗੁਰੂ ਘਰ ਦਾ ਪ੍ਰਤਾਪ ਨਸੀਬ ਹੋਇਆ—ਏਨੇ ਵਡੇ ਘਰਾਣੇ ਵਿਚ ਹੁੰਦਿਆਂ ਵੀ ਮੈਂ ਇਕ ਦਿਨ ਮਾਣ ਨਹੀਂ ਕੀਤਾ। ਕੋਈ ਨਹੀਂ ਕਹਿ ਸਕਦਾ ਕਿ ਮੈਂ ਕਿਸੇ ਨਾਲ ਹੈਂਕੜ ਭਰਿਆ ਵਰਤਾਉ ਕੀਤਾ ਹੋਵੇ। ਇਕੋ ਗਲ ਯਾਦ ਰਖੀਂ, 'ਹਰਿ ਜੀ ਹੰਕਾਰ ਨਾ ਭਾਵਈ......।'

ਅਸਲ ਵਿਚ ਮੈਂ ਖੁਦ ਵੀ ਉਸ ਮਾਂ ਦੀ ਬਾਬਤ ਹੋਰ ਵਧੇਰੇ ਸੁਣਨ ਦਾ ਲਾਲਚੀ ਸਾਂ ਕਿਉਂਕਿ ਉਸ ਪਰੇਮ-ਨਿਧੀ ਤੇ ਸੇਵਾ ਦੀ ਸਾਕਾਰ ਨੂੰ ਮੈਂ ਵੀ ਡਿੱਠਾ ਹੋਇਆ ਸੀ। ਉਸ ਤੋਂ ਮਾਂ-ਪਿਆਰ ਲਿਆ ਹੋਇਆ ਸੀ। ਮੇਰੀ ਅੰਤ੍ਰਾਤਮਾ ਵੀ ਉਸਦੇ ਮੂੰਹੋਂ ਨਿਕਲੇ ਬਚਨ ਸੁਣ ਸੁਣ ਕ੍ਰਿਤਗਯਤਾ ਅਦਾ ਕਰ ਰਹੀ ਸੀ।

ਜੀਵਨ ਨਗਰ ਨੇ ਇਸ ਤੋਂ ਅਗੇ ਆਖਣਾ ਜਾਰੀ ਕੀਤਾ : ਪਰੇਮੀ ਜੀਉਂੜਿਆ, ਇਸ ਜੀਵਨ-ਬਦਲੀ ਤੋਂ ਬਾਦ ਮੇਰੇ ਵਿਚ ਨਿਤ ਨਵੀਆਂ ਤਬਦੀਲੀਆਂ ਹੋਣ ਲਗੀਆਂ। ਸਿਖ ਸਾਧ ਬੜੀ ਮਿਹਨਤ ਨਾਲ ਸਾਰੇ ਦੁਆਲੇ ਦੀ ਧਰਤੀ ਨੂੰ ਆਪਣੀ ਸੰਭਾਲ ਵਿਚ ਲੈਣ ਲਗੇ, ਪਰ ਅਜੇ ਇਹ ਓਨਾ ਬਹੁਤਾ ਕੰਮ ਨਹੀਂ ਕਰ ਸਕਦੇ ਸਨ ਜਿਨਾਂ ਇਹਨਾਂ ਨੂੰ ਕਰਨਾ ਚਾਹੀਦਾ ਸੀ। ਉਂਜ ਇਹਨਾਂ ਦਾ ਪਰੇਮ ਵੇਖਕੇ ਮੈਨੂੰ ਬੜਾ ਸੁਆਦ ਆਉਂਦਾ। ਗਿਣਤੀ ਦੇ ਕੋਈ ਡੇੜ ਕੁ ਸੌ ਸਾਰੇ ਇਸਤਰੀ ਮਰਦ ਹੋਣਗੇ। ਲੰਗਰ ਇਕੋ ਥਾਂ ਪੱਕਣਾ, ਸਵੇਰ ਦੇ ਨਿਤ ਕਰਮ ਤੋਂ ਵੇਹਲੇ ਹੋ ਕੇ ਇਹਨਾਂ ਜਥੇ ਬਣਾ ਕੇ, ਇਹਨਾਂ ਨਗਰਾਂ ਵਲ ਚਲ ਪੈਣਾ। ਇਕ ਦੂਜੇ ਦਾ ਭਾਈਆਂ ਤੋਂ ਵਧ ਖਿਆਲ ਰਖਣਾ। ਕੁਝ ਤਾਂ ਇਹਨਾ ਦੀ ਸੁਭਾਵਕ ਆਦਤ ਸੀ ਦੂਜੇ ਮੁਸਲਿਮ ਵਸਨੀਕਾਂ ਦੀ ਨਫਰਤ ਤੋਂ ਬਚਣ ਦਾ ਵੀ ਧਿਆਨ ਸੀ। ਮੈਂ ਤਾਂ ਮਾਨੋ ਸੂਰਜ

ਸਾਂ ਤੇ ਦਿਨ ਚੜ੍ਹਦੇ ਇਹ ਸਿਖ-ਕਿਰਨਾ ਚੁਤਰਫੀਂ ਖਿਲਰ ਜਾਂਦੀਆਂ। ਮਗਰੋਂ ਛੋਟੇ ਛੋਟੇ ਗਰੋਹ ਜਲ-ਪਾਣੀ ਪ੍ਰਸ਼ਾਦਾ ਲੈ ਕੇ ਕੰਮੀਂ ਲਗਿਆਂ ਪਾਸ ਅਪੜਦੇ। ਘਣੇ ਜੰਗਲਾਂ ਵਿਚ ਸਤਿ ਸ੍ਰੀ ਅਕਾਲ ਦਾ ਜੈਕਾਰਾ ਹੀ ਇਹਨਾਂ ਦਾ ਇਕ ਦੂਜੇ ਲਈ ਸੰਕੇਤ ਸੀ।

ਸਾਰਾ ਖਰਚ ਗੁਰੂ-ਕੇਂਦਰ ਸ੍ਰੀ ਭੈਣੀ ਸਾਹਿਬ ਵਿਚੋਂ ਹੀ ਆ ਰਿਹਾ ਸੀ। ਲੰਗਰ ਲਈ ਰਸਦਾਂ, ਹੋਰ ਨਿਤ ਲੋੜੀਂਦੇ ਖਰਚ, ਗੁਰੂ ਕੇ ਖਜ਼ਾਨੇ ਦੇ ਆਧਾਰ ਤੇ ਮੇਰੀਆਂ ਰੌਣਕਾਂ ਵਿਚ ਵਾਧਾ ਹੋਣਾ ਅਰੰਭ ਹੋਇਆ। ਸਿਖਾਂ ਨੇ ਬੜੀ ਕਰੜੀ ਘਾਲ ਘਾਲੀ। ਪੀਣ ਨੂੰ ਇਹਨਾਂ ਦੀ ਸੁਚਮ ਦਾ ਕਿਤੇ ਪਾਣੀ ਨਹੀਂ ਸੀ। ਰਹਿਣ ਨੂੰ ਇਹਨਾਂ ਦੀ ਲੋੜ ਮੁਤਾਬਕ ਕਿਤੇ ਥਾਂ ਨਹੀਂ ਸੀ। ਜੀ ਲਾਣ ਨੂੰ ਬਿਨਾਂ ਰਲ ਬਹਿਕੇ ਢੋਲਕੀ ਛੈਣੇ ਦੇ ਕੀਰਤਨ ਦੇ ਹੋਰ ਕੋਈ ਸ਼ੁਗਲ ਨਹੀਂ ਸੀ। ਬਾਲ ਬਚੇ ਤੇ ਪਤਨੀਆਂ ਸੈਂਕੜੇ ਕੋਹਾਂ ਦੀ ਦੂਰਾਈ ਤੇ ਵਿਲਕਦੇ ਸਨ ਤੇ ਡਰਦੇ ਸਨ ਕਿ ਮੁਸਲਮਾਨੀ ਧਰਤੀ ਵਿਚ ਜੰਗਲ ਆਬਾਦ ਕਰਦੇ ਸਾਡੇ ਘਰ ਦੇ ਵਾਪਸ ਆ ਜਾਣ ਸਹੀ।

ਏਧਰ ਏਹ ਧਰਤੀ ਜਾਏ, ਆਪਣੇ ਸਤਿਗੁਰ ਤੇ ਓਟ ਰਖੀ ਵਣ-ਕਰੀਰਾਂ ਨਾਲ ਭਿਆਨਕ ਲੜਾਈ ਲੜ ਰਹੇ ਸਨ। ਬੜੇ ਬੜੇ ਨਗਰਾਂ ਨਾਲ ਮੁਕਾਬਲਾ ਪੈ ਜਾਂਦਾ। ਲੜਨਾ ਵੀ ਨਹੀਂ ਸੀ ਤੇ ਉਹਨਾਂ ਦੇ ਕਬਜ਼ਿਓਂ ਧਰਤੀ ਵੀ ਲੈਣੀ ਸੀ। ਮਸ਼ੀਨਾਂ ਟਰੈਕਟਰਾਂ ਦੀ ਮਦਦ ਵੀ ਨਾ ਮਿਲ ਸਕੀ। ਹਥੀਂ ਹੀ ਸਾਰਾ ਜੰਗਲ ਸਾਫ ਕਰਨਾ ਸੀ। ਧਰਤੀ ਬੇਅੰਤ ਖੁਸ਼ਕ, ਏਥੋਂ ਤਕ ਕਿ ਪਾਣੀ ਦੀਅਣਹੋਂਦ ਨਾਲ ਕਈ ਵੇਰ ਗਊਆਂ ਤਿਹਾਈਆਂ ਹੀ ਤੜਪ ਤੜਪ ਪ੍ਰਾਣ ਦੇ ਦੇਂਦੀਆਂ। ਪਾਣੀ ਪੀਣ ਨੂੰ ਮਸਾਂ ਮਿਲਦਾ ਤੇ ਆਖਰਾਂ ਦੀ ਗਰਮੀ ਵਿਚ ਏਹ ਲੋਕ 'ਭਾਣੇ' ਤੋਂ ਸਾਬਤ ਬਚੇ ਰਹਿਣ ਲਈ ਮਾਨੋ ਏਹ ਸੁਰਖਿਅਤ-ਸਥਾਨ ਖੋਦ ਰਹੇ ਸਨ। ਪਰ ਜੰਗਲ ਬੇਥਾਹ ਤੇ ਏਹ ਬੜੇ ਥੋੜੇ ਸਨ। ਕਈ ਵਾਰ ਹੁੱਟ ਕੇ ਬਹਿ ਜਾਂਦੇ। ਹੌਂਸਲਾ ਹਰਨ ਨੂੰ ਤਿਆਰ ਹੋ ਜਾਂਦੇ। ਅਜੇਹੇ ਮੌਕਿਆ ਤੇ ਮੇਰੇ ਸਤਿਗੁਰ ਆਉਂਦੇ, ਉਹਨਾਂ ਦੇ ਸਾਹਿਬਜ਼ਾਦੇ ਫੇਰਾ ਪਾਉਂਦੇ,

ਹੱਲਾ ਸ਼ੇਰੀ ਦਿੰਦੇ, ਦੇਸ ਵਿਚ ਹੋਣ ਵਾਲੀਆਂ ਤਬਦੀਲੀਆਂ ਦੀ ਵਿਸਥਾਰ ਪੂਰਵਕ ਕਥਾ ਸੁਣਾਂਦੇ, ਸਿੰਘ ਫਿਰ ਬਲ ਧਾਰਦੇ। ਕਹੀਆਂ, ਕੁਦਾਲਾਂ, ਟਕੂਏ, ਕੁਹਾੜੇ ਜੰਗਲੀ ਝਾੜਾਂ ਦੇ ਮੁੱਢ ਪੋਲੇ ਕਰਦੇ ਤੇ ਕਟਦੇ ਅਗਾਂਹ ਹੀ ਅਗਾਂਹ ਵਧਦੇ ਜਾ ਰਹੇ ਸਨ। ਕਿਸੇ ਮਨਚਲੇ ਨੇ ਹੱਲਾਸ਼ੇਰੀ ਦੇਣ ਲਈ ਗੁਰਬਾਣੀ ਦੀ ਓਟ ਵਿਚ ਵੰਗਾਰਨਾ–'ਆਗਾਹਾ ਕੂ ਤ੍ਰਾਘ ਪਿਛਾ ਫੇਰ ਨਾ ਮੁਹਡੜਾ।'

ਇਹਨਾਂ ਦੀ ਜੁਝਾਰੂ ਸ਼ਕਤੀ ਦੀ ਮੁਸਲਮਾਨਾਂ ਵੀ ਤਾਰੀਫ ਕਰਨੀ। ਕਿਸੇ ਕਿਸੇ ਕਹਿ ਹੀ ਦੇਣਾ : ਅਸਾਂ ਤੇ ਯਾਰ, ਕੁਝ ਵੀ ਨਾ ਕੀਤਾ, ਏਹ ਜਿਵੇਂ ਲਗੇ ਹੋਏ ਨੇ ਏਹਨਾਂ ਕਿਸੇ ਦਿਨ ਏਸੇ ਥਾਂ ਗੁਲਜ਼ਾਰਾਂ ਕਰ ਦੇਣੀਆਂ ਹਨ। ਅਸਾਂ ਧਰਤੀ ਦੀ ਨਹੀਂ ਸੁਣੀ ਉਨ ਸਾਡੀ ਨਹੀਂ ਸੁਣੀ, ਤਦੇ ਏਹ ਭਾਈਏ ਵੀ ਆ ਗਏ।

ਇਹਨਾਂ ਦਿਨਾਂ ਵਿਚ ਕਦੇ ਕਦੇ ਧਰਤੀ ਮਾਂ ਨੇ ਝਾੜੀਆਂ ਦੇ ਝੁੰਡਾਂ ਓਹਲੇ ਖਲੋ ਕੇ ਬੜੀ ਉਤਸੁਕਤਾ ਨਾਲ ਕੰਮ ਕਰਦੇ ਸਿਖਾਂ ਨੂੰ ਵੇਖਣਾ ਤੇ ਉਹਨਾਂ ਦੀ ਅਤੁਲ ਸ਼ਕਤੀ ਤੋਂ ਬਲਿਹਾਰ ਜਾਣਾ। ਕਦੇ ਕਦੇ ਮੈਨੂੰ ਵੀ ਆ ਕੇ ਆਖਣਾ ਹੁਣ ਆਪਣੇ ਜੀਵਨ ਵਿਚ ਆਪਾਂ ਕਈ ਨਵੀਆਂ ਸੰਭਾਵਨਾਵਾਂ ਵੇਖਾਂਗੇ। ਤੇ ਜਦ ਕਦੇ ਮਹਾਰਾਜ ਨੇ ਮੇਰੇ ਪਾਸ ਆਉਣਾ ਤੇ ਧਰਤੀ ਮਾਂ ਨੇ ਉਚੇਚਾ ਨਿੱਖਰ ਬਣ ਕੇ ਆਉਣਾ। ਜਿਵੇਂ ਕਵੀ ਕੋਝੀਆਂ ਕੁੜੀਆਂ ਦੀਆਂ ਅਣਵਾਹੀਆਂ ਲਿਟਾਂ ਦੀ ਪਰਸ਼ੰਸਾ ਕਰਕੇ ਉਸ ਦੇ ਸੁੱਤੇ ਸੁਹਜ ਨੂੰ ਜਗਾ ਦਿੰਦਾ ਹੈ, ਇਹੋ ਹਾਲ ਸਾਡਾ ਹੋਣ ਲੱਗਾ। ਸਾਡਾ ਜੀ ਵਧ ਤੋਂ ਵਧ ਹੁਸੀਨ ਬਣਨ ਲਈ ਮਚਲਣ ਲਗ ਪਿਆ ਤੇ ਸਰਵਾਂਗ ਸੁੰਦਰਤਾ ਸਾਡਾ ਆਦਰਸ਼ ਬਣ ਗਈ।

ਧਰਤੀ ਦੇ ਜੰਗਲ ਤਾਂ ਸਾਫ ਹੋਣ ਲਗੇ, ਪਰ ਮੀਂਹ ਨੂੰ ਕੌਣ ਆਖੇ ਕਿ ਤੇਰੀ ਏਸ ਹਲਕੇ ਵਿਚ ਵੀ ਲੋੜ ਏ। ਅੰਤਾਂ ਦੀ ਖੁਸ਼ਕੀ, ਚਿੜੀਆਂ ਜਨੌਰਾਂ ਦੀਆਂ ਡਾਰਾਂ ਸਿਖਾਂ ਦੇ ਸੁਟੇ ਹੋਏ ਬੀਜਾਂ ਨੂੰ ਸਾੜਨ ਤੇ ਮੁਕਾਣ ਵਿਚ ਸਫਲ ਹੋ ਜਾਣ। ਵਸਨੀਕ ਵੇਖ ਵੇਖ ਹੱਸਣ ਕਿ ਵਡੇ ਮਿਹਨਤੀਆਂ ਦਾ ਤੇ ਚਿਟ ਕਪੜੀਆਂ ਦਾ ਹਸ਼ਰ ਕੀ ਹੋ ਰਿਹਾ ਹੈ।

ਸਿਖ ਆਪਣੇ ਆਪ ਨੂੰ ਧੋਖੇ ਦਾ ਸ਼ਿਕਾਰ ਹੋ ਗਏ ਸਮਝਣ ਲਗ ਪੈਣ–ਪਰ ਜਦ ਕਦੇ ਹਸਦੇ ਹਸਦੇ ਦਗਦੇ ਦਗਦੇ ਸਤਿਗੁਰਾਂ ਆ ਜਾਣਾ ਸੇਵਕਾਂ ਨੂੰ ਧੀਰ ਬਨ੍ਹਾ ਦੇਣੀ। ਆਖਣਾ : ਤੁਹਾਡੀ ਮਿਹਨਤ ਹੀ ਸਫਲ ਹੋਣੀ ਹੈ। ਬਾਰਾਂ ੬ ਜੜਨ ਵਾਲੀਆਂ ਹਨ–ਉਹਨਾਂ ਦੇ ਸਵਾਮੀ ਤੁਹਾਡੀ ਕੀਤੀ ਮਿਹਨਤ ਤੋਂ ਰੋਟੀ ਖਾਣਗੇ। ਤੁਸੀਂ ਕੱਲੇ ਨਹੀਂ ਰਹੋਗੇ, ਉਹ ਵੀ ਆ ਰਹੇ ਨੇ, ਥੋੜੇ ਦਿਨਾਂ ਦੀ ਹੀ ਗੱਲ ਏ। ਤੁਹਾਡਾ ਸਾਥ ਬਹੁਤ ਵਡੇਰਾ ਹੋ ਜਾਇਗਾ, ਤੁਹਾਨੂੰ ਵੇਖ ਕੇ ਮਸਕਰੀਆਂ ਕਰਨ ਵਾਲੇ ਮਸਕਰੀਆਂ ਦਾ ਸ਼ਿਕਾਰ ਹੋਣਗੇ।

'ਫੇਰ ਛੇਤੀ ਹੀ ਸੰਨ ਸੰਤਾਲੀ ਆ ਗਿਆ । ਲੋਕ-ਲਹਿਰ ਆਜ਼ਾਦੀ ਦੇ ਹਕ ਵਿਚ ਬਹੁਤ ਪਰਵਾਨ ਹੋ ਗਈ। ਅੰਗਰੇਜ਼ ਤੁਰ ਗਿਆ । ਦੇਸ਼ ਨੂੰ ਦੋਂਹ ਹਿਸੀਂ ਤਕਸੀਮ ਕਰ ਗਿਆ। ਜਿਹੜਾ ਕਿਸੇ ਨੂੰ ਵੀ ਚਿਤ ਚੇਤੇ ਨਹੀਂ ਸੀ, ਉਹ ਭਾਣਾ ਵਰਤ ਗਿਆ। ਹਿੰਦੂ ਸਿਖ ਆਪਣੇ ਘਰਾਂ ਤੋਂ ਨਿਕਲਣ ਲਈ ਮਜਬੂਰ ਹੋ ਗਏ ਮੁਸਲਮਾਨ ਪੂਰਬੀ ਪੰਜਾਬ ਛਡ ਛਡ ਪਾਕਿਸਤਾਨੀ ਪੰਜਾਬ ਵਲ ਜਾਣ ਲਗ ਪਏ! ਕਤਲ ਕਰਨ ਦਾ ਉਹ ਦੌਰ ਚਲਿਆ ਕਿ ਯਾਦ ਕਰਕੇ ਲੂੰ ਕੰਡੇ ਹੋ ਜਾਂਦੇ ਹਨ। ਪਿੰਡਾਂ ਤੇ ਸ਼ਹਿਰਾਂ ਵਿਚੋਂ ਅੱਗ ਦੇ ਲਾਂਬੂ ਉਠਣ ਲਗੇ । ਜਿਹੜੇ ਘਰ ਬਾਜ਼ਾਰ ਮਨੁਖ ਨੇ ਸੈਂਕੜੇ ਸਾਲਾਂ ਦੀ ਘਾਲਣਾ ਬਾਦ ਉਸਾਰੇ ਸਨ ਉਹ ਪਲਾਂ ਵਿਚ ਢਹਿ ਢੇਰੀ ਹੋ ਗਏ, ਰਾਖ ਬਣਕੇ ਧਰਤੀ ਦੀ ਪਧਰ ਨਾਲ ਮਿਲ ਗਏ। ਮੁਖਤਲਿਫ ਧਰਮ ਦੀਆਂ ਇਸਤਰੀਆਂ ਦਾ ਨੰਗੇਜ਼ ਬਾਜ਼ਾਰ ਦੀ ਨੁਮਾਇਸ਼ ਸੀ ਤੇ ਸ਼ਹਿਰੀ ਮਨੁਖ ਉਸ ਉਤੇ ਹਸ ਰਿਹਾ ਸੀ, ਜਿਨ੍ਹਾਂ ਦੁਧ ਭਰੇ ਥਣਾਂ ਨੂੰ ਕਦੇ ਮਨੁਖ-ਬੱਚਾ ਬੜੀ ਲਾਲਸਾ ਨਾਲ ਪਕੜਦਾ ਤੇ ਭੁਖ ਮਿਟਾਣ ਲਈ ਮੂੰਹ ਪਾਂਦਾ ਸੀ ਉਥੇ ਬੇਕਿਰਕ ਛੁਰੇ ਤੇ ਕਿਰਪਾਨਾਂ ਦੀਆਂ ਜੀਭਾਂ ਫਿਰਨ ਲਗੀਆਂ। ਹਿੰਦੂ ਸਿਖ ਤੇ ਮੁਸਲਮਾਨ ਗਰੀਬ ਇਸਤਰੀਆਂ ਬਚੇ ਤੇ ਬਜ਼ੁਰਗ ਗਲੀਆਂ ਬਾਜ਼ਾਰਾਂ ਤੇ ਰਾਹਾਂ ਵਿਚ ਵੱਢੇ ਜਾਨ ਲਗੇ। ਉਹੋ ਰੇਲਾਂ ਚੋਂ ਕਦੇ ਸਭਿਆਚਾਰ ਦੇ ਉਸਰੱਈਏ ਮਨੁਖ ਨੂੰ ਘੰਟਿਆਂ

ਵਿਚ ਸੈਂਕੜੇ ਕੋਹਾਂ ਦੇ ਫਾਸਲੇ ਤੇ ਪੁਚਾਂਦੀਆਂ ਸਨ ਹੁਣ ਜੇਹਲਖਾਨਿਆਂ ਦੇ ਡੱਬੇ ਬਣ ਗਈਆਂ। ਸਾਰੀ ਲੋਕਾਈ ਮੁਖਾਲਫ ਧਰਮ ਦੀ ਕਰੂਰਤ ਦਾ ਸ਼ਿਕਾਰ ਹੋਣ ਲਗੀ।'

'ਜੀਵਨ ਨਗਰ ਦੀ ਹਾਲਤ ਡਾਢੀ ਤਰਸ ਯੋਗ ਹੋ ਗਈ ਜਦ ਉਹ ਇਹ ਘਟਣਾ–ਸਮਾਂ ਸੁਣਾ ਰਿਹਾ ਸੀ। ਮੈਂ ਹੁੰਗਾਰਾ ਭਰਦਿਆਂ ਬੋਲ ਪਿਆ : ਜੀਵਨ ਨਗਰ ਜੀ ਹੋਰ ਕੀ ਕਹਿੰਦੇ ਹੋ, ਮੈਂ ਖੁਦ ਇਹਨਾਂ ਭਿਆਨਕ ਤੇ ਕਾਲੀਆਂ ਘੜੀਆਂ ਵਿਚ ਦੀ ਲੰਘਿਆ ਹਾਂ–ਉਹ ਜੋ ਕੁਝ ਵੀ ਸੀ ਮਨੁਖਤਾ ਦੇ ਮੱਥੇ ਤੇ ਕਾਲਾ ਕੋਝਾ ਤੇ ਬਦਬੂਦਾਰ ਧੱਬਾ ਸੀ। ਹੁਣ ਹੋਰ ਚੇਤੇ ਨਾ ਕਰਾਓ। ਉਹ ਘਿਨਾਉਣੇ ਦਿਨ ਯਾਦ ਕਰਕੇ ਸਰੀਰ ਕੰਬ ਜਾਂਦਾ ਹੈ। ਆਪ ਅਗੇ ਗਲ ਕਰੋ—ਇਸ ਤੋਂ ਅਗੇ ਆਪ ਨਾਲ ਕਿਵੇਂ ਵਾਪਰੀ ?'

'ਮੇਰੇ ਸਰੋਤੇ, ਤਾਂ ਤੈਨੂੰ ਉਹ ਦਸਣ ਦੀ ਕੀ ਲੋੜ ਏ, ਮੈਂ ਇਹ ਸਭ ਕੁਝ ਆਪ ਨਹੀਂ ਅਖੀਂ ਡਿੱਠਾ। ਉਹਨਾਂ ਕੋਲੋਂ ਸੁਣਿਆ ਜੋ ਉਨ੍ਹੀਂ ਦਿਨੀਂ ਮੇਰੇ ਪਾਸ ਆਏ ਤਾਂ ਜਾਂ ਇਉਂ ਪਤਾ ਲਗਾ ਜਦੋਂ ਉਹ ਮੇਰੇ ਮੁਸਲਮਾਨ ਵਸਨੀਕ ਘਰ ਬਾਹਰ ਛਡ ਕੇ ਜਾਣ ਲਈ ਮਜਬੂਰ ਹੋ ਗਏ। ਅਜੇ ਮੇਰੇ ਤੇ ਫੇਰ ਵੀ ਅਕਾਲ ਪੁਰਖ ਦੀ ਮਿਹਰ ਹੋ ਗਈ। ਸਤਿਗੁਰਾਂ ਨੇ ਉਹਨਾਂ ਦਿਨਾਂ ਵਿਚ ਉਚੇਚੇ ਤੌਰ ਤੇ ਏਥੇ ਦਰਸ਼ਨ ਦੇ ਕੇ ਆਪਣੇ ਸਾਰੇ ਸਿਖਾਂ ਨੂੰ ਜੋ ਗਿਣਤੀ ਵਿਚ ਅਗੇ ਨਾਲੋਂ ਬਹੁਤ ਵਧ ਗਏ ਸਨ ਅਤੇ ਜਿਨ੍ਹਾਂ ਵਿਚ ਕਈ ਉਹ ਵੀ ਸਨ ਜਿਹੜੇ ਆਪਣੇ ਘਰ ਬਾਰ ਛਡ ਕੇ, ਪਹਿਲਾਂ ਪਹਿਲਾਂ ਏਧਰ ਨਿਕਲ ਆਏ ਸਨ, ਬੜੀ ਗੰਭੀਰਤਾ ਨਾਲ ਆਖਿਆ :

'ਖਾਲਸਾ ਜੀ, ਬਾਹਰ ਜੋ ਕੁਝ ਹੋ ਰਿਹਾ ਹੈ, ਬਹੁਤ ਬੁਰਾ ਹੈ। ਆਪਾਂ ਉਸ ਰਾਹੇ ਨਹੀਂ ਪੈਣਾ। ਇਹ ਮੁਸਲਮਾਨ ਵੀ ਸਾਡੇ ਭਰਾ ਹਨ, ਇਹਨਾਂ ਨੂੰ ਕਿਸੇ ਤਰ੍ਹਾਂ ਦੁਖੀ ਨਹੀਂ ਕਰਨਾ, ਪਰ ਦੇਸ਼ ਦੀ ਇਸ ਕਰਵਟ-ਬਦਲੀ ਦਾ ਸ਼ਿਕਾਰ ਇਹਨਾਂ ਨੂੰ ਵੀ ਹੋਣਾ ਪਵੇਗਾ। ਇਹ ਛੇਤੀ ਹੀ ਘਰ ਬਾਹਰ ਛਡ ਛਡਕੇ, ਜਿਸ ਦੇਸ਼ ਨੂੰ ਆਪਣਾ ਦੇਸ਼ ਕਹਿਣ

ਨਗ ਪਏ ਹਨ, ਪਾਕਿਸਤਾਨ ਨੂੰ ਚਲੇ ਜਾਣਗੇ । ਤੁਸਾਂ ਇਹਨਾਂ ਦੀ ਮਦਦ ਕਰਨਾ। ਇਹਨਾਂ ਨੂੰ ਕੋਈ ਵੀ ਸਿਖ ਲੁੱਟੇ-ਕੁੱਟੇ ਨਾ। ਆਪਾਂ ਅਹਿੰਸਕ ਹਾਂ ਤੇ ਅਜ ਪ੍ਰੀਖਿਆ ਦਾ ਸਮਾਂ ਹੈ।'

ਸਤਿਗੁਰ ਤਾਂ ਇਹ ਬਚਨ ਕਰਕੇ ਪਛਮੀ ਪੰਜਾਬੋਂ ਆਉਂਦੀ ਸਿਖੀ ਦਾ ਪਤਾ ਕਰਨ ਚਲੇ ਗਏ: ਏਧਰ ਸਾਰੇ ਇਹਨਾਂ ਨਗਰਾਂ ਦੇ ਵਸਨੀਕ ਤੇ ਮੇਰੇ ਖੁਦ ਦੇ ਮੁਸਲਮਾਨਾਂ ਆਪਣਾ ਸਾਮਾਨ ਬੰਨ੍ਹਣਾ ਸ਼ੁਰੂ ਕਰ ਦਿਤਾ। ਦਹੁੰ ਚਹੁੰ ਦਿਨਾ ਵਿਚ ਹੀ ਊਠਾਂ ਘੋੜਿਆਂ, ਖੱਚਰਾਂ ਖੋਤਿਆਂ ਤੇ ਗੱਡਾਂ ਉਤੇ ਸਾਮਾਨ ਲਦਿਆ ਜਾਣ ਲਗਾ। ਵਿਚਾਰੇ ਮੁਸਲਮਾਨ ਇਸ ਧਰਤੀ ਤੇ ਜਿਨ੍ਹਾਂ ਦੇ ਬਾਪ ਦਾਦੇ ਮੇਰੇ ਤੇ ਇਹਨਾਂ (ਨਗਰਾਂ ਵਲ ਇਸ਼ਾਰਾ ਕਰਕੇ) ਦੇ ਅਖੀਂ ਵੇਂਹਦਿਆਂ ਜੰਮੇ, ਰਿੜ੍ਹੇ ਤੇ ਵਡੇ ਹੋਏ ਸਨ, ਜਿਨ੍ਹਾਂ ਕੱਖ-ਕਾਨਾਂ ਦੀਆਂ ਝੁਗੀਆਂ ਤੋਂ ਵਸਣ ਯੋਗ ਕੋਠੇ ਮਹਲੇ ਉਸਾਰੇ ਸਨ—ਲੰਮਾ ਸਾਹ ਭਰ ਕੇ ਜੀਵਨ ਨਗਰ ਹਾਉਕਾ ਲਿਆ—ਉਹ ਅਜ ਬੜੀਆਂ ਉਦਾਸੀਆਂ ਤੇ ਮੁਰਝਾਈਆਂ ਅਖਾਂ ਨਾਲ ਸਭ ਕੁਝ ਛਡ ਕੇ ਬੇਗਾਨਿਆਂ ਵਾਂਗ ਹਸਰਤਾਂ ਭਰੇ ਮਨਾਂ ਨਾਲ, ਡੁਲ੍ਹਦੀਆਂ ਅਖਾਂ ਨਾਲ ਕਾਫਲਾ ਬਣੀ ਜਾ ਰਹੇ ਸਨ। ਸਚ ਜਾਣੀ, ਮੈਂ ਭਾਵੇਂ ਹੁਣ ਸਿਖੀ ਸ਼ਕਲ ਵਿਚ ਸਾਂ, ਪਰ ਉਹਨਾਂ ਨਾਲ ਬਿਤਾਏ ਚੰਗੇ ਮੰਦੇ ਦਿਨਾਂ ਦੀ ਯਾਦ ਨਾਲ ਤੇ ਇਸ ਸਦੀਵੀ ਵਿਛੋੜੇ ਨੂੰ ਤਕ ਤਕ ਕਲੇਜਾ ਫਟਦਾ ਸੀ। ਭਰੇ ਦਿਲ ਨਾਲ ਮੈਂ ਸਭ ਨੂੰ ਵਿਦਾ ਆਖੀ ਤੇ ਨਾਲ ਗੁਰੂ ਪਿਆਰੇ ਘਲੇ ਤਾਂਕਿ ਦੋਹੀਂ ਪਾਸੀਂ ਉਹਨਾਂ ਦਾ ਧਿਆਨ ਰਖਣ ਤੇ ਕਿਸੇ ਲੁਟੇਰੇ ਜਾਂ ਕਾਤਲ ਤੋਂ ਬਚਾਕੇ ਉਹਨਾਂ ਨੂੰ ਪਾਕਿਸਤਾਨ ਦੇ ਬਾਰਡਰ ਤੇ ਪਹੁੰਚਾ ਦੇਣ।

ਤੇ ਇਸ ਤਰ੍ਹਾਂ ਸਾਡੇ ਸਾਰੇ ਨਗਰਾਂ ਤੋਂ ਇਹ ਸਾਡੇ ਪੁਰਾਣੇ ਸਾਥੀ ਸਾਥੋਂ ਸਦਾ ਲਈ ਵਿਛੜਨ ਤੇ ਮਜਬੂਰ ਹੋਏ।

ਤਸਵੀਰ ਦਾ ਦੂਜਾ ਰੁਖ ਇਹ ਸੀ। ਮੇਰੇ ਪਾਸ ਗੱਡਿਆਂ ਅਤੇ ਗਊਆਂ ਮਹੀਆਂ ਤੇ ਸਾਮਾਨ ਰਖੀ, ਮੈਲੇ ਕੁਚੈਲੇ ਵੇਸ ਵਿਚ ਅਨੇਕਾਂ ਨਾਮਧਾਰੀ ਇਸਤਰੀ ਮਰਦ ਪਹੁੰਚ ਰਹੇ ਸਨ। ਅਣ-ਵਗੇ ਕੇਸ,

ਅਣਧੋਤੇ ਬਸਤਰ, ਬੇਰੌਣਕ ਚੇਹਰੇ, ਭੁਖੇ ਭੁਖੇ, ਉਦਾਸ ਉਦਾਸ ਪ੍ਰਭਾਵ ਵਾਲੇ ਅਨੇਕਾਂ ਸਰੀਰ ਮੇਰੇ ਗਿਰਦ ਆਣ ਉਤਰੇ। ਮੈਂ ਹੁਣ ਤੁਕ ਜੋ ਸਫਾਈ ਆਪਣੇ ਵਿਚ ਪੈਦਾ ਕਰ ਸਕਿਆ ਸਾਂ, ਉਸ ਨੂੰ ਕੋਹੜ ਵਿਚ ਤਬਦੀਲ ਕਰਨ ਲਈ ਇਹ ਸਭ ਕੁਝ ਕਾਫੀ ਸੀ। ਪਰ ਮੈਨੂੰ ਮਨੁਖ ਦੀ ਇਸ ਹੀਣ ਅਵਸਥਾ ਉਤੇ ਬਹੁਤ ਦਇਆ ਆ ਰਹੀ ਸੀ, ਸੋਚਦਾ ਸਾਂ ਇਸ ਦੀਨ ਹੀਨ ਲੋਕਾਈ ਦੀ ਕੀ ਤੇ ਕਿਵੇਂ ਮਦਦ ਕਰਾਂ ?

ਓਧਰ ਸਤਿਗੁਰੂ ਜੀ ਨੇ ਅੰਮ੍ਰਿਤਸਰ ਵਿਚ ਆਪਣੇ ਹੈਡ ਕੁਆਰ-ਟਰ ਰਾਹੀਂ ਪਾਕਸਤਾਨੋਂ ਆਈਆਂ ਤਮਾਮ ਨਾਮਧਾਰੀ ਸੰਗਤਾਂ ਨੂੰ ਨਿਮੰਤ੍ਰਣ ਦੇ ਦਿਤਾ ਸੀ, 'ਸਿਧੇ ਜੀਵਨ ਨਗਰ ਨੂੰ ਚਲੇ ਚਲੋ, ਤੁਹਾਨੂੰ ਰੋਟੀ, ਰੋਜ਼ੀ ਤੇ ਜ਼ਮੀਨ ਦਿਤੀ ਜਾਏਗੀ। ਖਾਲਸਾ ਜੀ ਇਕਠ ਸਭ ਮੁਸੀ-ਬਤਾਂ ਕਟ ਸਕਦਾ ਹੈ। ਰਲ ਕੇ ਬੈਠੋ, ਬਿਪਤਾ ਦੇ ਦਿਨ ਖਤਮ ਹੁੰਦਿਆਂ ਦੇਰ ਨਹੀਂ ਲਗਣੀ। ਚਲੋ ਅਜ ਸਾਨੂੰ ਇਕੋ ਗੁਰੂ ਦੇ ਸਿਖਾਂ ਨੂੰ ਸਾਂਝੇ-ਜੀਵਨ ਦਾ ਸਮਾਂ ਮਿਲ ਗਿਆ ਹੈ।' ਇਸ ਹੁਕਮ ਦੇ ਸਦਕਾ ਹਰ ਰੋਜ਼ ਬੇਓੜਕੇ ਲੋਕ ਮੇਰੇ ਪਾਸ ਆਉਂਦੇ। ਉਹਨਾਂ ਦੀ ਗਈ ਗੁਜ਼ਰੀ ਹਾਲਤ ਤੱਕੀ ਨ ਜਾਂਦੀ। ਸਤਿਗੁਰਾਂ ਨੇ ਸਰਕਾਰੀ ਅਧਿਕਾਰੀਆਂ ਤੱਕ ਪਹੁੰਚ ਕੇ ਮੇਰੇ ਦੁਆਲੇ ਦੇ ਨਗਰਾਂ ਦੀ ਖਰੀਦੀ ਜ਼ਮੀਨ ਤੋਂ ਬਿਨਾਂ ਅਨੇਕਾਂ ਹੋਰ ਪਿੰਡਾਂ ਦਾ ਪ੍ਰਬੰਧ ਆਪਣੇ ਹਥ ਲੈ ਲਿਆ। ਇਸ ਤਰ੍ਹਾਂ ੧੦-੧੨ ਪਿੰਡਾਂ ਵਿਚ ਆਪਣੇ ਕਾਇਮ ਕੀਤੇ ਸੰਤਾਂ ਮਹੰਤਾਂ ਤੇ ਸੂਬਿਆਂ ਰਾਹੀਂ ਨਵੇਂ ਆਇਆਂ ਨੂੰ ਬੈਠਾਣਾ ਸ਼ੁਰੂ ਕਰ ਦਿਤਾ। ਤੇ ਮੇਰੇ ਦੁਆਲੇ ਦੀ ਖਰੀਦੀ ਧਰਤੀ ਦੇ ਕਬਜ਼ੇ ਲੈਣੇ ਵੀ ਲੋਕਾਂ ਸ਼ੁਰੂ ਕਰ ਦਿ: ਜਿਸ ਤੋਂ ਅਗੇ ਬਹੁਤ ਸਾਰੇ ਖਰੀਦਾਰ ਡਰਦੇ ਸਨ। ਅਜ ਲੋਕਾਂ ਨੂੰ ਪਤਾ ਲਗਾ ਕਿ ਸਤਿਗੁਰ ਜਿਸ ਨੂੰ 'ਭਾਣਾ ਵਰਤੇਗਾ, ਭਾਣਾ ਆਵੇਗਾ' ਕੂਕਦੇ ਸਨ, ਉਹ ਕੀ ਸੀ। ਜਿਸ ਗੱਲ ਦੀ ਤਿਆਰੀ ਲਈ ਸੰਗਤਾਂ ਨੂੰ ਹਮੇਸ਼ਾਂ ਪਰੇਰਦੇ ਸਨ ਉਹ, ਪਿਛੇ ਅੱਗ ਤੇ ਅਗੇ ਪਾਣੀ ਏਹੋ ਕੁਝ ਸੀ।

ਪਰ ਮੈਨੂੰ ਆਪਣੇ ਮਾਤਾ ਜੀ ਦੇ ਬਚਨ ਯਾਦ ਆ ਗਏ, ਤੇ ਮੈਂ

ਸੰਗਤਾਂ ਨੂੰ ਬੇਨਤੀ ਕੀਤੀ : ਘਬਰਾਓ ਨ ਖਾਲਸਾ ਜੀ, ਮੇਰੇ ਪਾਸ ਜੋ ਕੁਝ ਵੀ ਹੈ ਮੈਂ ਆਪ ਦੀ ਬਿਹਤਰੀ ਤੇ ਬਚਾਓ ਲਈ ਲਾ ਦਿਆਂਗਾ ਤੇ ਹਰ ਕੋਈ ਜਾਣਦਾ ਹੈ ਕਿ ਸਤਿਗੁਰਾਂ ਦੇ ਹੁਕਮ ਨਾਲ ਮੈਂ ਆਪਣੇ ਸਾਰੇ ਅੰਨ ਭੰਡਾਰ ਆਏ ਮੁਸੀਬਤ ਭਰੇ ਲੋਕਾਂ ਦੇ ਅਰਪਣ ਕਰ ਦਿਤੇ। ਦਿਨ ਰਾਤ ਗੁਰੂ ਕਾ ਲੰਗਰ ਕਈ ਮਣ ਰੋਜ਼ਾਨਾ ਆਟਾ ਪਕਾਣ ਤੇ ਦਾਲਾਂ ਰਿਨ੍ਹਣ ਲਗਾ ਪਰ ਆਮ ਮਨੁਖ ਸਬਰ ਗੁਆ ਬੈਠਾ ਸੀ। ਛੇਤੀ ਛੇਤੀ ਆਪਣੇ ਘਾਟੇ ਪੂਰੇ ਕਰਨ ਲਈ ਸੋਚਣ ਵਾਲੇ ਬੰਦੇ, ਕੁਝ ਦਿਨ ਮੁਸੀਬਤ ਦੇ ਕਟ ਕੇ ਫਿਰ ਅਗਾਂਹ ਤੁਰ ਪੈਂਦੇ। ਜਿਨ੍ਹਾਂ ਨੂੰ ਆਪਣੇ ਸਤਿਗੁਰ ਤੇ ਭਰੋਸਾ ਨਹੀਂ ਸੀ, ਜੇਹੜੇ ਕਿਸੇ ਮਰਯਾਦਾ ਵਿਚ ਰਹਿਣਾ ਪਰਵਾਨ ਨਹੀਂ ਸੀ ਕਰ ਸਕਦੇ, ਉਹਨਾਂ ਦਾ ਟਿਕਾਉ ਖਤਮ ਹੋ ਚੁਕਾ ਸੀ। ਉਹ ਚੰਗਾ ਮੰਦਾ ਬੋਲਦੇ ਜਿਧਰ ਨੂੰ ਜੀ ਆਉਂਦਾ ਤੁਰ ਪੈਂਦੇ।

ਇਸ ਦੁਰ-ਦਸ਼ਾ ਦਾ ਸਾਹਮਣਾ ਕਰਨ ਲਈ ਮੇਰੇ ਸਤਿਗੁਰਾਂ ਨੇ ਆਪਣੇ ਸਬਰ-ਸਿਦਕ ਅਤੇ ਅਸਰ-ਰਸੂਖ ਨਾਲ ਸਾਰੀ ਵਾਹ ਲਾਈ। ਕੁਝ ਆਪਣੀ ਮਦਦ ਤੇ ਕੁਝ ਸਰਕਾਰੀ ਮਦਦ ਨਾਲ ਅੰਨ, ਬਸਤਰ ਤੇ ਨਕਦੀ ਨਾਲ ਹਰ ਇਕ ਸਿਖ ਦੀ ਯੋਗ ਸਹਾਇਤਾ ਕੀਤੀ। ਡੇੜ ਸਾਲ ਤਕ ਹਰ ਆਏ ਸ਼ਰਨਾਰਥੀ ਲਈ ਗੁਰੂ ਕੇ ਲੰਗਰ ਦਾ ਬੂਹਾ ਹਰ ਵੇਲੇ ਖੁਲ੍ਹਾ ਰਿਹਾ। ਫੇਰ ਸਹਿਜੇ ਸਹਿਜੇ, ਜਿਉਂ ਜਿਉਂ ਲੋਕ ਆਪਣੇ ਆਪਣੇ ਥਾਂ ਟਿਕਾਣੇ ਮੱਲ ਕੇ ਕੰਮ ਵਿਚ ਜੀ ਲਾਣ ਲਗੇ, ਤਿਉਂ ਤਿਉਂ ਮੇਰੀ ਸੇਵਾ ਲੈਣ ਤੋਂ ਵੀ ਸੰਕੋਚ ਕਰਨ ਲਗੇ।

ਜੀਵਨ ਵਿਚ ਇਕਸਾਰਤਾ ਵਧਣ ਲਗੀ।

ਏਹ ਸਾਡੇ ਜੰਗਲ, ਜਿਨ੍ਹਾਂ ਨੂੰ ਅਸੀਂ ਅਲੰਘ ਤੇ ਨਾ-ਸਫਾ ਕੀਤੇ ਜਾ ਸਕਣ ਵਾਲੇ ਸਮਝਦੇ ਸਾਂ, ਦਿਨਾਂ ਵਿਚ ਪੁਟੀਂਦੇ ਜਾਣ ਲਗੇ। ਜੰਡ, ਵਣ ਤੇ ਕਰੀਰ ਬਾਲਣ ਲਈ ਗੁਰੂ ਕੇ ਲੰਗਰ ਤੇ ਘਰੋਗੀ ਰਸੋਈਆਂ ਲਈ ਜਮ੍ਹਾਂ ਹੋਣ ਲਗੇ। ਧਰਤੀ, ਖੇਤਾਂ ਦੀ ਤਰਤੀਬ ਕਬੂਲਣ ਲੱਗੀ। ਮੁਸਲਮਾਨ ਜਿੰਨੀ ਕੁ ਬੀਜਦੇ ਸਨ, ਰੁਖਾਂ ਨੂੰ ਮੁਢੋਂ ਕਢ ਕੇ ਨਹੀਂ, ਮੁਢੋਂ ਵਢ ਕੇ ਬੀਜਦੇ ਸਨ, ਹੁਣ ਉਹ ਮੁਢ ਥਲਿਓਂ ਬਹੁਤ ਵਡੇ ਵਡੇ ਬਣੇ

ਹੋਏ ਸਨ, ਪਰ ਬਲਿਹਾਰ ਜਾਈਏ ਇਹਨਾਂ ਗੁਰਮੁਖਾਂ ਦੇ ਇਕ ਜਣੇ ਤਕ ਨਹੀਂ ਧਰਤੀ ਵਿਚ ਰਹਿਣ ਦਿਤੀ ਗਈ।

ਜਿਉਂ ਹੀ ਇਹ ਭਾਗਾਂ-ਸੜੇ ਤੇ ਦੂਜੇ ਪਾਸੇ ਭਾਗਾਂ-ਭਰੇ ਮਨੁਖ ਆਪਣੇ ਘਰ ਬਾਹਰ ਛਡਕੇ ਏਧਰ ਆਏ, ਬਰਸਾਤਾਂ ਸੁਹਾਣੀਆਂ ਹੋ ਗਈਆਂ। ਸਮੇਂ ਸਿਰ ਮੀਂਹ ਬਰਸਣੇ ਸ਼ੁਰੂ ਹੋ ਪਏ ਤੇ ਇਸ ਇਲਾਕੇ ਦੀ ਮਸ਼ਹੂਰ ਨਦੀ ਨਾਲੀ ਵੀ ਪਾਣੀ ਨਾਲ ਸ਼ੂਕਦੀ ਵਗਣ ਲਗੀ। ਧਰਤੀ ਮਾਂ ਪਰਸੰਨ ਹੋ ਗਈ।

ਇਕ ਦਿਨ ਸਤਿਗੁਰੂ ਜੀ ਨੇ ਦਰਬਾਰ ਲਾਇਆ। ਇਹਨਾਂ ਸਭ ਨਗਰਾਂ ਨੂੰ ਸਦ ਭੇਜਿਆ।

'ਹਾਂ ਜੀ, ਅਸੀਂ ਡਰਦੇ ਡਰਦੇ ਤੇ ਸੰਗਦੇ ਸੰਗਦੇ ਆਏ। ਸਾਡਾ ਪੁਰਾਣਾ ਮੁਸਲਮਾਨੀ ਵਜ੍ਹਾ ਕਤ੍ਹਾ ਦਾ ਹੀ ਵੇਸ ਸੀ।' ਸਾਰੇ ਜਣੇ ਹੀ ਬੋਲ ਪਏ। ਗਲ ਨੂੰ ਜ਼ਰਾ ਲਮਕਾਣ ਤੇ ਮੇਰਾ ਵੀ ਜੀ ਕਰ ਆਇਆ। ਮੈਂ ਪੁਛਿਆ, 'ਅਸੀਂ ਸੁਣਦੇ ਰਹੇ ਹਾਂ ਕਿ ਜਿਥੇ ਮੁਸਲਮਾਨੀਂ ਵਸੋਂ ਬਹੁਤ ਸੀ, ਉਥੇ ਹਿੰਦੂ ਸਿਖਾਂ ਨੂੰ ਉਹਨਾਂ ਦੀਆਂ ਵਧੀਕੀਆਂ ਦਾ ਸਾਹਮਣਾ ਕਰਨਾ ਪਿਆ ਤੇ ਜਿਥੇ ਹਿੰਦੂ ਸਿਖ ਬਹੁਤੇ ਸਨ ਉਥੇ ਮੁਸਲਮਾਨਾਂ ਤੇ ਜ਼ੁਲਮ ਹੋਏ, ਪਰ ਤੁਸਾਂ ਕੋਈ ਅਜੇਹੀ ਗਲ ਨਹੀਂ ਦਸੀ। ਜੇ ਤੁਸੀਂ ਸਾਰੇ ਹੀ ਮੁਸਲਮਾਨ ਵਸੋਂ ਵਾਲੇ ਸਾਓ ਤਾਂ ਏਥੇ ਸੌ ਪੰਜਾਹ ਸਿੰਘ ਕਿਵੇਂ ਸਾਬਤ ਰਹਿ ਸਕੇ।'

ਗਲ ਬਾਤ ਵਿਚ ਇਕ ਵੇਰ ਫੇਰ ਸਰਗਰਮੀ ਆ ਗਈ। 'ਕਿਉਂ ਨਹੀਂ, ਕਿਉਂ ਨਹੀਂ, ਏਥੇ ਵੀ ਬਹੁਤ ਕੁਝ ਹੋਣ ਨੂੰ ਸੀ, ਪਰ—ਸ਼ਰਧਾ ਨਾਲ ਸਿਰ ਝੁਕਾਂਦਿਆਂ—ਸਾਡੇ ਸਤਿਗੁਰਾਂ ਨੇ ਉਹ ਕੋਝੇ ਦਿਨ ਨਹੀਂ ਆਉਣ ਦਿਤੇ।' ਔਤਕਾਂ ਸਪਸ਼ਟ ਰੂਪ ਵਿਚ ਸੰਤ ਨਗਰ ਬੋਲ ਪਿਆ: 'ਜੀਵਨ ਨਗਰ ਜੀ, ਜ਼ਰਾ ਬਟਵਾਰੇ ਤੋਂ ਚਾਰ ਮਹੀਨੇ ਪਹਿਲਾਂ ਦੀ ਘਟਨਾ ਸੁਣਾਓ ਨਾ ਭਾਈ ਸਾਹਿਬ ਨੂੰ' ਤੇ ਛੇਤੀ ਹੀ ਫਿਰ ਆਪੇ ਕਹਿਣ ਲਗ ਪਿਆ: ਲਉ ਜੀ, ਮੇਰਾ ਅਜ ਕਲ ਦਾ ਨਾਮ ਸੰਤ ਨਗਰ ਹੈ, ਪਹਿਲਾਂ ਮੈਨੂੰ ਜਗ ਮਲੇਰਾ ਕਿਹਾ ਜਾਂਦਾ ਸੀ। ਮੈਂ ਇਹਨਾਂ

ਸਭਨਾਂ ਤੋਂ ਵਸੋਂ ਦੇ ਲਿਹਾਜ਼ ਨਾਲ ਬਹੁਤ ਵਡਾ ਸਾਂ। ਇਕ ਦਿਨ ਇਹਨਾਂ ਸਾਰਿਆਂ ਹੀ ਪਿੰਡਾਂ ਦੇ ਚੋਣਵੇਂ ਤੇ ਸਰਕਰਦਾ ਮੁਸਲਮਾਨ ਇਕਠੇ ਹੋਕੇ ਮੇਰੇ ਪਾਸ ਆਏ। ਮਨੋਰਥ ਇਹ ਸੀ ਕਿ ਮੇਰੇ ਅੰਦਰ ਵਾਰ ਕਿਤੇ ਗਊ ਬੱਧ ਕਰਨ ਲਈ ਇਹਾਤਾ ਵਲਿਆ ਜਾਏ ਤੇ ਤਮਾਕੂ ਬੀਜਣ ਲਈ ਜਗ੍ਹਾ ਲਈ ਜਾਏ। ਇਸ ਦੀ ਲੋੜ ਤਾਂ ਪਈ, ਕਿਉਂਕਿ ਜਦ ਤੋਂ ਸਾਡਾ ਕਬਜ਼ਾ ਸਤਿਗੁਰਾਂ ਨੇ ਲਿਆ ਸੀ, ਇਕ ਫੁਰਮਾਣ ਜਾਰੀ ਕੀਤਾ ਸੀ ਜਿਸਦਾ ਮਤਲਬ ਇਹ ਸੀ ਕਿ ਉਹ ਮੁਸਲਮਾਨ ਮੁਜ਼ਾਰਿਆਂ ਨੂੰ ਹੋਰ ਕੁਝ ਨਹੀਂ ਕਹਿਣਾ ਚਾਂਹਦੇ, ਆਪਣੇ ਧਰਮ ਦੇ ਰੂਬਰੂ ਉਹ ਗਊ ਕਸ਼ੀ ਤੇ ਤਮਾਕੂ ਦੀ ਖੇਤੀ, ਇਹ ਨਹੀਂ ਪਰਵਾਨ ਕਰ ਸਕਦੇ।

ਇਹਨਾਂ ਦੋਹਾਂ ਗੱਲਾਂ ਦੀ ਮੁਸਲਮਾਨਾਂ ਨੂੰ ਬੜੀ ਲੋੜ ਸੀ। ਉਹਨਾਂ ਨੇ ਡਿਪਟੀ ਕਮਿਸ਼ਨਰ ਦੇ ਇਸ ਭਾਵ ਦਾ ਇਕ ਕੇਸ ਵੀ ਰਜਿਸਟਰ ਕਰਵਾਇਆ ਸੀ। ਜਦ ਉਂਜ ਕੁਝ ਦਾਲ ਨਾ ਗਲੀ ਤਾਂ ਬਹੁਤ ਸਾਰੇ ਮੁਸਲਮਾਨ ਜੁੜੇ ਬਣੇ ਅਮਰਾਸਰ ਦੇ ਜ਼ੀਰੋ ਦੀਨ......... ਪਾਸ ਗਏ। ਇਹ ਸਜਣ ੫੦੦ ਵਿਘੇ ਦਾ ਮਾਲਿਕ ਤੇ ਬੜਾ ਬਾਰਸੂਖ ਆਦਮੀ ਸੀ, ਜ਼ਿਲਾ ਹਿਸਾਰ ਤੇ ਬੀਕਾਨੇਰ ਸਟੇਟ ਦੇ ਬਹੁਤ ਮੁਸਲਮਾਨ ਇਸ ਨੂੰ ਡਾਢਾ ਮੰਨਦੇ ਸਨ।

ਜ਼ੀਰੋ ਦੀਨ ਸਤਿਗੁਰਾਂ ਦਾ ਸਿਦਕੀ ਸਿਖ ਸੀ। ਉਸ ਨੇ ਸਭ ਨੂੰ ਵੰਗਾਰ ਕੇ ਕਹਿ ਦਿਤਾ। ਕਿ ਨਾਮਧਾਰੀਆਂ ਨੂੰ ਗਿਣਤੀ ਵਿਚ ੧੦੦-੫੦ ਵੇਖ ਕੇ ਹੀ ਜੇ ਤੁਸਾਂ ਹਮਲਾ ਕਰ ਦਿਤਾ ਤਾਂ ਤੁਹਾਡੇ ਬਚਾਅ ਦੀ ਮੈਨੂੰ ਕੋਈ ਸੂਰਤ ਨਜ਼ਰ ਨਹੀਂ ਆਉਂਦੀ, ਉਹ ਫੇਰ ਵੀ ਮੁਰਸ਼ਦ ਵਾਲੇ ਨੇ ਤੇ ਮੁਰਸ਼ਦ ਉਹਨਾਂ ਦਾ ਮੇਰਾ ਵੀ ਮੁਰਸ਼ਦ ਹੈ। ਤੁਸੀਂ ਸਾਰਾ ਚਚਾਲ ਕੋਠੀ ਵਲ ਨੂੰ ਮੂੰਹ ਕਰਕੇ ਰਫਲ ਦਾ ਫਾਇਰ ਤਾਂ ਕਰੋ। ਜੇ ਚਲ ਗਈ ਤਾਂ ਤੁਹਾਡਾ ਰਾਹ ਮੋਕਲਾ ਹੈ ਜੇ ਨਾ ਚਲੀ ਤਾਂ ਆਪਣੀ ਖੈਰ ਨਾ ਸਮਝਣੀ।

ਰਫਲ ਦਾ ਫਾਇਰ ਕੋਠੀ ਵਲ ਮੂੰਹ ਕਰਕੇ ਕੀਤਾ ਗਿਆ।

ਪਰ ਫਾਇਰ ਹੋ ਨਾ ਸਕਿਆ। ਗੋਲੀ ਵਿਚੇ ਅੜੀ ਰਹੀ......। ਫੈਸਲਾ ਕੀਤਾ ਗਿਆ ਕਿ ਚਲੋ ਉਂਜ ਹੀ ਮਿਲਕੇ ਉਹਨਾਂ ਨੂੰ ਆਖੀਏ। ਅਸਾਂ ਵੀ ਤੇ ਜੀਊਣਾ ਹੋਇਆ।

ਓਧਰ ਸਤਿਗੁਰਾਂ ਨੂੰ ਇਸ ਖਤਰੇ ਦਾ ਪੂਰਾ ਅਨੁਭਵ ਸੀ। ਆਪ ਨੇ ਸਿਖ ਭੇਜ ਕੇ ਬੀਕਾਨੇਰੀ ਹਿੰਦੂਆਂ ਦੀ ਨਾ ਸਿਰਫ ਹਮਾਇਤ ਬਲਕਿ ਸਮੇਂ ਸਿਰ ਹਰ ਤਰ੍ਹਾਂ ਦੀ ਕੁਰਬਾਨੀ ਲੈਣ ਦਾ ਬਚਨ ਵੀ ਲਿਆ ਸੀ।

ਗਲ ਮੁਕਾਂਦਿਆਂ ਸੰਤ ਨਗਰ ਨੇ ਆਖਿਆ : ਅੰਤ ਤੂੰ ਮੇਰੇ ਪਾਸੋਂ ਇਕਠੇ ਹੋਏ ੩੦੦ ਮੁਸਲਮਾਨਾਂ ਦਾ ਜਥਾ ਚਲ ਪਿਆ ਇਹ ਕਹਿ ਕੇ ਕਿ ਕੂਕਿਆਂ ਦੇ ਗੁਰੂ ਦੇ ਜੇ ਸਾਨੂੰ ਵੇਖ ਕੇ ਹੀ ਛਕੇ ਨਾ ਛੁਟ ਗਏ ਤਾਂ ਗਲ ਕੀ ਹੋਈ। ਇਸ ਜਥੇ ਵਿਚ ਸਾਰੇ ਪਿੰਡਾਂ ਦੇ ਤੁਰਦੇ ਸਿਰ ਮਨੁਖ, ਗੁੰਡੇ ਤੇ ਕਾਜ਼ੀ ਨੁਮਾਜ਼ੀ ਵੀ ਸਨ। ਅਗੋਂ ਜੀਵਨ ਨਗਰ ਤੁਸੀਂ ਸੁਣਾਓ, ਜੋ ਕੁਝ ਤੁਹਾਡੇ ਪਾਸ ਹੋਈ ਬੀਤੀ।'

ਜੀਵਨ ਨਗਰ ਮੁਸਕਰਾ ਪਿਆ : 'ਉਹ ਵੀ ਕਿਆ ਦਿਨ ਸਨ, ਮੌਤ ਜਿਵੇਂ ਜ਼ਿੰਦਗੀ ਨੂੰ ਹਰ ਪਲ ਟਿਚਕਰ ਕਰ ਰਹੀ ਸੀ, ਉਸ ਦਾ ਜਿਵੇਂ ਨਿਸ਼ਾਨਾ ਹੀ ਕਿਸੇ ਨਾ ਕਿਸੇ ਤਰ੍ਹਾਂ ਕਤਲੋ ਗਾਰਤ ਕਰਵਾਣਾ ਸੀ। ਮੇਰੇ ਵਾਰ, ਜਦੋਂ ਏਧਰੋਂ ਮੁਹੰਮਦੀ ਫੌਜਾਂ ਆਪਣਾ ਪ੍ਰਭਾਵ ਪਾਣ ਲਈ ਚੜ੍ਹਦੀਆਂ ਤਾਂ ਸਤਿਗੁਰਾਂ ਨੂੰ ਉਹਨਾਂ ਦੇ ਕਿਸੇ ਜ਼ਿਮੇਵਾਰ ਸੇਵਕ ਨੇ ਆ ਦਸਿਆ ਕਿ ਹਜ਼ੂਰ ਤੋਂ ਗਊ-ਕੁਸ਼ੀ ਤੇ ਤਮਾਕੂ ਦੀ ਖੇਤੀ ਲਈ ਮਨਾਣ ੩-੪ ਸੌ ਮੁਸਲਮਾਨ ਤੜ੍ਹਿਆ ਆ ਰਿਹਾ ਏ।

ਸਾਹਿਬਾਂ ਨੇ ਸਿਖਾਂ ਨੂੰ ਆਖਿਆ : ਤੁਸੀਂ ਸਾਰੇ ਕੋਠੀ ਅੰਦਰ ਚਲੇ ਜਾਓ। ਹਰ ਤਰ੍ਹਾਂ ਚੌਕਸ ਰਹਿਣ ਦੀ ਲੋੜ ਹੈ। ਘਬਰਾਓ ਬਿਲਕੁਲ ਨਹੀਂ। ਇਸ ਵਕਤ ਅਸੀਂ ਵੀ ਭਾਵੇਂ ਚਾਲੀ ਤੋਂ ਵਧ ਨਹੀਂ, ਪਰ ਗੜ੍ਹੀ ਚਮਕੌਰ ਦੇ ਸਮੇਂ ਨੂੰ ਚੇਤੇ ਰਖੋ। ਹਰ ਹੋਣੀ ਦਾ ਮੁਕਾਬਲਾ ਬੜੀ ਇਹਤਿਆਤ ਨਾਲ ਕਰਨਾ ਏ। ਉਹਨਾਂ ਨਾਲ ਮੈਂ ਇਕੱਲਾ ਹੀ ਗਲ ਕਰਾਂਗਾ। ਅਜ ਮਾਲਾ ਦੀ ਪ੍ਰੀਖਿਆ ਹੋਵੇਗੀ।

ਸਭ ਸਿਖ ਕੋਠੀ ਦੀ ਚਾਰ ਦਿਵਾਰੀ ਵਿਚ ਚਲੇ ਗਏ—ਪਰ ਕਲੇਜੇ ਧੜਕ ਰਹੇ ਸਨ ਕਿ ਹੋਣੀ ਆਪਣੀ ਖੋਟੀ ਆਦਤ ਨਾ ਕਿਤੇ ਕਰ ਬਹੇ। ਕੋਠੀ ਦੀ ਉਚੀ ਫਸੀਲ ਤੋਂ ਬਾਹਰ ਵਾਰ ਕੁਝ ਵਿਥ ਤੇ ਸਤਿਗੁਰਾਂ ਲਈ ਕੁਰਸੀ ਅਤੇ ਆਉਣ ਵਾਲਿਆਂ ਲਈ ਦਰੀਆਂ ਵਿਛਾ ਦਿਤੀਆਂ ਗਈਆਂ। ਤਾਂ ਵੀ ਇਕ ਸਿਖ ਦੂਰ ਇਕ ਦਰਖਤ ਦੀ ਓਟ ਲੈ ਕੇ ਹਥਿਆਰ ਸੰਭਾਲੀ ਤਣ ਗਿਆ। ਮੈਂ ਉਸ ਦਿਨ ਹੈਰਾਨ ਰਹਿ ਗਿਆ ਕਿ ਸਿਖ ਕਿਵੇਂ ਆਪਣੇ ਸਤਿਗੁਰ ਦੀ ਸੁਰਖਿਆ ਲਈ ਉਸ ਦੇ ਹੁਕਮ ਦੀ ਵੀ ਪਰਵਾਹ ਨਹੀਂ ਕਰਦੇ।

ਆਉਣ ਵਾਲਿਆਂ ਨੇ ਵੇਖਿਆ ਕਿ ਸਤਿਗੁਰ ਤਿੰਨ ਚਾਰ ਸਿਖਾਂ ਨਾਲ ਹੀ ਹਨ। ਤੇ ਇਹਨਾਂ ਦੇ ਪਾਸ ਆਉਣ ਤੇ ਇਹਨਾਂ ਨੂੰ ਵੀ ਭੇਜ ਦਿਤਾ ਗਿਆ। ਸਾਧਾਰਨ ਸਲਾਮਾਲੇਕੀ ਤੋਂ ਬਾਦ ਦਰੀਆਂ ਤੇ ਬਹਿੰਦਿਆਂ ਇਕ ਚੰਗੇ ਹੁਸ਼ਿਆਰ ਮੌਲਵੀ ਨੇ ਆਪਣੇ ਮਨੋਰਥ ਦੀ ਮਨਜ਼ੂਰੀ ਲਈ ਸਤਿਗੁਰਾਂ ਨੂੰ ਬੜੇ ਰੋਬੀਲੇ ਢੰਗ ਨਾਲ ਆਖ ਦਿਤਾ। ਗੁਰੂ ਜੀ ਨੇ ਆਪਣੇ ਚਰਨ ਵੀ ਆਰਾਮ ਕੁਰਸੀ ਤੇ ਧਰ ਲਏ ਤੇ ਕਹਿਰਾਂ ਦੇ ਗੁਸੇ ਨਾਲ, ਤਾਂ ਵੀ ਗੰਭੀਰਤਾ ਨੂੰ ਹਥੋਂ ਨ ਛਡਦਿਆਂ ਉਤਰ ਦਿਤਾ :

ਸ਼ਰੀਫ਼ ਆਦਮੀਓ, ਜਿਸ ਗੱਲ ਦੀ ਆਗਿਆ ਤੁਸੀਂ ਮੰਗਦੇ ਹੋ, ਸ਼ਾਇਦ ਤੁਹਾਨੂੰ ਪਤਾ ਨਹੀਂ ਓਸ ਦੇ ਕਾਰਨ ਹੀ ਸਾਡੇ ਅੱਸੀ ਸਿੰਘ ਹਸਦੇ ਹਸਦੇ ਤੋਪਾਂ ਅਗੇ ਉਡ ਗਏ ਤੇ ਫਾਂਸੀਆਂ ਦੇ ਰੱਸੇ ਚੁੰਮ ਗਏ। ਪਰ ਬੁਚੜ ਖਾਨੇ ਬੰਦ ਕਰਵਾ ਗਏ ਤੇ ਗਊਆਂ ਨੂੰ ਆਜ਼ਾਦ ਕਰ ਗਏ। ਤੇ ਤੁਸੀਂ ਮੈਥੋਂ ਏਸੇ ਗੱਲ ਦੀ ਆਗਿਆ ਮੰਗਦੇ ਹੋ? ਮੈਥੋਂ ਏਹ ਸ਼ਬਦ ਸੁਣੇ ਵੀ ਨਹੀਂ ਜਾਂਦੇ—ਪਰ ਤੁਸੀਂ, ਕਿਉਂਕਿ ਸਾਡੇ ਘਰ ਆਏ ਹੋ, ਤੇ ਉਂਜ ਆਪਣੇ ਵਲੋਂ ਪੁਛਣ ਵੀ ਆਏ ਹੋ, ਇਸ ਲਈ ਮੈਂ ਹਿੰਦੀ ਸਭਿਅਤਾ ਨੂੰ ਮੁਖ ਰਖਦਿਆਂ ਤੁਹਾਨੂੰ ਕੁਛ ਨਹੀਂ ਕਹਾਂਗਾ ਤੇ ਨਾ ਹੀ ਕੁਛ ਕਹਿਣ ਦਿਆਂਗਾ ਨਹੀਂ ਤੇ ਤੁਸੀਂ ਜਾਣ ਜਾਂਦੇ ਕਿ ਅਸੀਂ ਮਾਲਾ ਫੇਰਨ ਵਾਲੇ ਕੇਡੇ ਕਹਿਰ ਵਾਲੇ ਹੋ ਸਕਦੇ ਹਾਂ।'

'ਜੀਵਨ-ਨਗਰ ਮੈਨੂੰ ਹਲੂਣਦਿਆਂ ਬੋਲਿਆ : ਮੈਂ ਜੀਵਨ-ਭਰ

ਏਨੇ ਗਜ਼ਬ ਨਾਲ ਬੋਲਦਿਆਂ ਸਤਿਗੁਰਾਂ ਨੂੰ ਨਹੀਂ ਸੁਣਿਆਂ ਤੇ ਕੋਠੀ ਅੰਦਰਲੇ ਸਿਖ ਵੀ ਗੁਸੇ ਤੇ ਡਰ ਨਾਲ ਕੰਬ ਰਹੇ ਸਨ, ਇਕ ਪਾਸੇ ਡਰ ਕਿ ਕਿਤੇ ਮੁਸਲਮ ਬਹੁ ਗਿਣਤੀ ਸਤਿਗੁਰਾਂ ਦੇ ਗਲ ਨਾ ਪੈ ਜਾਏ ਦੂਜੇ ਪਾਸੇ ਗੁਸਾ ਕਿ ਇਹਨਾਂ ਅਰਦਾਸ ਕੇਹੜੀ ਆਣ ਕੀਤੀ ਹੈ। ਓਧਰ ਰੁਖ ਦੀ ਓਟ ਵਾਲਾ ਗੁਰਮੁਖ ਵੀ ਆਪਣਾ ਸਾਹ ਰੋਕੀ ਖਲਾ ਸੀ। ਪਰ ਸਤਿਗੁਰਾਂ ਦੀ ਕੋਈ ਵੀ ਤਾਬ ਲਿਆ ਨ ਸਕਿਆ। ਸਾਰੇ ਇਕੱਠ ਵਿਚ ਮੌਤ ਵਰਗੀ ਚੁਪ ਛਾ ਗਈ। ਸਤਿਗੁਰਾਂ ਨੇ ਇਸ ਚੁਪ ਨੂੰ ਤੋੜਦਿਆਂ ਫਿਰ ਆਖਿਆ ਤੇ ਐਤਕਾਂ ਬਹੁਤ ਨਰਮੀ ਤੇ ਮਿੱਠਤ ਸੀ :

'ਜਾਓ ਮੌਤ ਨੂੰ ਆਵਾਜ਼ਾਂ ਨਾ ਮਾਰੋ। ਜ਼ਿੰਦਗੀ ਨੂੰ ਪਿਆਰ ਕਰੋ। ਏਥੇ ਤੁਹਾਡੇ ਬਹੁਤ ਥੋੜੇ ਦਿਨ ਹਨ। ਹੋ ਰਹੀਆਂ ਤਬਦੀਲੀਆਂ ਵਲ ਵੇਖੋ। ਕਿਉਂ ਜੀਵਨ ਨੂੰ ਤਲਖੀਆਂ ਤੇ ਹਾਦਸਿਆਂ ਨਾਲ ਕੋਝਾ ਕਰਦੇ ਓ। ਸਾਡਾ ਧਰਮ ਇਹ ਇਜਾਜ਼ਤ ਨਹੀਂ ਦਿੰਦਾ ਕਿ ਅਸੀਂ ਆਪਣੀ ਮਲਕੀਅਤ ਵਿਚ ਇਹ ਉਪਦਰਵ ਕਰਨ ਦੀ ਛੁਟੀ ਦੇ ਦੇਈਏ।'

ਸਭ ਸਰੋਤਿਆਂ ਤੇ ਇਹਨਾਂ ਸਬਦਾਂ ਦਾ ਡੂੰਘਾ ਅਸਰ ਹੋਇਆ। ਇਕ ਦੂਜੇ ਨਾਲ ਘੁਸਰ ਮੁਸਰ ਕਰਨ ਲਗੇ। ਸਤਿਗੁਰਾਂ ਫਿਰ ਆਖਿਆ—ਸਾਡਾ ਧਰਮ ਸੀ ਅਸੀਂ ਤੁਹਾਨੂੰ ਆਇਆਂ ਨੂੰ ਪਹਿਲਾਂ ਜਲ ਪਾਣੀ, ਪਰਸ਼ਾਦਾ ਪੁਛਦੇ, ਪਰ ਤੁਹਾਡੀ ਇਸ ਕਾਹਲੀ ਤੇ ਅਸਹਿ ਹਰਕਤ ਨੇ ਮੈਨੂੰ ਇਹ ਸਮਾਂ ਹੀ ਨਹੀਂ ਦਿਤਾ। ਹੁਣ ਦਸੋ ਪਰਸ਼ਾਦ ਪਾਣੀ ਜੋ ਕੁਝ ਵੀ ਛਕਣਾ ਹੈ, ਗੁਰੂ ਕਾ ਲੰਗਰ ਆਪ ਲਈ ਹਾਜ਼ਰ ਹੈ।

ਜਿਵੇਂ ਕਹਿਰੀ ਬਦਲ ਇਕ ਦਮ ਅਸਮਾਨ ਚੋਂ ਸਾਫ ਹੋ ਗਏ ਹੋਣ ਤੇ ਕਿਸਾਨ ਨੂੰ ਆਪਣੀ ਖੇਤੀ ਗੜੇ ਮਾਰ ਤੇ ਕਰੁਤੇ ਮੀਂਹ ਤੋਂ ਬਚ ਜਾਣ ਦਾ ਯਕੀਨ ਹੋ ਗਿਆ ਹੋਵੇ—ਸਾਡੇ ਸਭ ਦੀ ਕੁਝ ਅਜੇਹੀ ਹਾਲਤ ਹੋ ਗਈ।

ਇਸ ਘਟਨਾ ਤੋਂ ੩–੪ ਮਹੀਨੇ ਬਾਦ ਹੀ ਉਜਾੜਾ ਪੈ ਗਿਆ

ਤੇ ਅੰਤਲੇ ਦਿਨਾਂ ਵਿਚ ਜ਼ੀਰੋ ਦੀਨ......ਆਕੇ ਵਿਛੋੜੇ ਦਾ ਦੁਖ ਦਸਦਿਆਂ ਫੁਟ ਫੁਟ ਰੋ ਪਿਆ ਤੇ ਅਦੂਰ ਦਰਸ਼ੀ ਮੁਸਲਮਾਨਾਂ ਦੇ ਰਵੱਯੇ ਤੇ ਅਫਸੋਸ ਕਰਦਿਆਂ ਫਿਰ ਮਿਲਣ ਦੀ ਆਸ ਨਾਲ ਹਿੰਦ ਵਿਚੋਂ ਵਿਦਾ ਹੋ ਗਿਆ।

'ਲਉ ਜੀ ਮੈਂ ਸੋਚਦਾ ਸਾਂ ਸ਼ਾਇਦ ਏਧਰ ਸਾਰੇ ਵਾਕਿਆਤ ਪੁਰ ਅਮਨ ਹੀ ਹੋ ਗਏ।' ਮੈਂ ਆਖਿਆ। ਜੀਵਨ ਨਗਰ ਨੇ ਟੋਕਦਿਆਂ ਕਿਹਾ, ਲਗਦਾ ਤੇ ਕੁਝ ਸਿਆਨਾ ਸੈਂ, ਪਰ ਇਹ ਗਲ ਤੂੰ ਕਿਵੇਂ ਦੀ ਕੀਤੀ। ਕੋਈ ਲੁਟ-ਖੋਹ ਨਹੀਂ ਹੋਈ, ਕੋਈ ਫਸਾਦ ਨਹੀਂ ਹੋਇਆ, ਕੋਈ ਬੇ-ਪਤਗੀ ਤੇ ਬੇ-ਹੁਰਮਤੀ ਨਹੀਂ ਹੋਈ। ਇਹ ਤੇ ਇਕ ਵਾਕਿਆ ਬਣਨ ਨੂੰ ਗੁੰਜਾਇਸ਼ ਸੀ, ਸਤਿਗੁਰਾਂ ਸਾਡਿਆਂ ਉਹ ਵੀ ਬਣਨ ਨਾ ਦਿਤਾ। ਬੜੀ ਮਿਹਰ ਹੋ ਗਈ।'

'ਚੰਗਾ ਜੀ, ਮੈਨੂੰ ਜੋ ਮਰਜ਼ੀ ਸਮਝ ਲਉ, ਮੈਂ ਇਕ ਸਰੋਤਾ ਹੀ ਹਾਂ ਤੇ ਏਦੂੰ ਵਧ ਕੁਝ ਨਹੀਂ, ਮੈਨੂੰ ਅਗਲੀ ਗਲ ਦਸੋ।' ਮੈਂ ਕੁਝ ਲਜਾਂਦਿਆਂ ਪਿਛਲੀ ਮੁਕਾਣੀ ਚਾਹੀ।

'ਹੌਲੀ ਹੌਲੀ ਸਿਖਾਂ ਦੀ ਭੁਖ ਨੰਗ ਤੇ ਕੰਗਾਲੀ ਕੁਹਜ ਦੇ ਦਿਨ ਮੁਕਣੇ ਸ਼ੁਰੂ ਹੋਏ', ਜੀਵਨ ਨਗਰ ਨੇ ਕਹਾਣੀ ਆਰੰਭ ਦਿਤੀ: ਇਹ ਸਾਰੇ ਮੇਰੇ ਭਰਾ ਕੁਝ ਆਪਣੀ ਆਪਣੀ ਬਾਬਤ ਸੁਣਨਗੇ (ਜੀਵਨ ਨਗਰ ਨੇ ਦੂਜੇ ਨਗਰਾਂ ਵਲ ਸੰਕੇਤ ਕੀਤਾ) ਮੈਂ ਏਥੇ ਸਿਰਫ ਆਪਣੇ ਸਬੰਧ ਵਿਚ ਹੀ ਕਹਿੰਦਾ ਹਾਂ। ਮੇਰੀਆਂ ਰੌਣਕਾਂ ਵਿਚ ਵਾਧਾ ਹੁੰਦਾ ਗਿਆ। ਸਤਿਗੁਰਾਂ ਨੇ ਆਪਣੇ ਜਨਮ ਨਗਰ ਸ੍ਰੀ ਭੈਣੀ ਸਾਹਿਬ ਨਾਲੋਂ ਮੋਹ ਕੁਝ ਘਟਾਣਾ ਸ਼ੁਰੂ ਕੀਤਾ ਤੇ ਮੇਰੇ ਤੇ ਜ਼ਿਆਦਾ ਮਿਹਰਾਂ ਬਰਸਣ ਲਗੀਆਂ। ਹੌਲੀ ਹੌਲੀ ਸਤਿਗੁਰਾਂ ਦੇ ਨਿਜੀ ਪਰਵਾਰ ਦੇ ਮੈਂਬਰ ਆ ਗਏ। ਮੈਂ ਯਤਨ ਕਰਾਂਗਾ ਕਿ ਤੈਨੂੰ ਵੀ ਇਹਨਾਂ ਦੇ ਦਰਸ਼ਨ ਕਰਵਾ ਦਿਆਂ। ਏਥੋਂ ਦੀ ਦੇਖ ਰੇਖ ਲਈ ਸ੍ਰੀ ਬਾਬਾ ਬੀਰ ਸਿੰਘ ਜੀ, ਸਤਿਗੁਰਾਂ ਦੇ ਛੋਟੇ ਸਾਹਿਬਜ਼ਾਦੇ ਆ ਗਏ—ਬਾਬਾ ਜੀ ਦੀ ਅਰਧਾਂ-ਗਣੀਂ ਬੇਬੇ ਦਲੀਪ ਕੌਰ ਜੀ ਆ ਗਏ। ਮੇਰੀਆਂ ਦਿਲ ਲਗੀਆਂ ਤੇ

ਦਿਲ ਪਰਚਾਵੇ ਲਈ ਇਸ ਆਦਰਸ਼ਕ ਜੋੜੇ ਦੇ ਘਰ ਠਾਕਰਾਂ ਨੇ ਜਨਮ ਲੈ ਲਿਆ। ਇਸ ਖਬਰ ਦਾ ਸੁਆਗਤ ਸਾਰੇ ਗੁਆਂਢ ਦੇ ਨਗਰਾਂ ਤੇ ਸਿਖਾਂ ਨੇ ਕਿਵੇਂ ਕੀਤਾ ਇਹ ਵੇਖਨ ਨਾਲ ਹੀ ਵਾਸਤਾ ਰਖਦਾ ਸੀ। ਇਸ ਤਰ੍ਹਾਂ ਹੋ ਜਾਣ ਨਾਲ ਮੈਂ ਸਤਿਗੁਰੂ ਜੀ ਲਈ ਵੀ ਮੁਸਤਕਿਲ ਹੈਡ ਕੁਆਰਟਰ ਦੀ ਥਾਂ ਲੈ ਲਈ।

ਮੈਂ ਜਦੋਂ ਸਤਿਗੁਰਾਂ ਦੀ ਮੌਜੂਦਗੀ ਜਾਂ ਗੈਰ-ਮੌਜੂਦਗੀ ਵਿਚ ਇਸ ਜੋੜੇ ਨੂੰ ਆਪਣੇ ਪਾਸ, ਕੋਠੀ ਵਿਚ ਘੁਮਦਿਆਂ, ਗੁਰ ਸਿਖਾਂ ਨਾਲ ਕਾਰ ਵਿਹਾਰ ਕਰਦਿਆਂ, ਵਿਆਹ-ਅਨੰਦਾਂ ਦੇ ਮੌਕਿਆਂ ਤੇ ਆਪਣੇ ਪਰੇਮੀ ਸਿਖਾਂ ਸਿਖਣੀਆਂ ਦਾ ਸਤਿਕਾਰ ਕਰਦਿਆਂ, ਠਾਕਰਾਂ ਦੀਆਂ ਤੋਤਲੀਆਂ ਤੇ ਫਿਰ ਸਿਆਣੀਆਂ ਗਲਾ ਸੁਣਦਾ ਹਾਂ ਤਾਂ ਮੇਰਾ ਹਿਰਦਾ ਗਦ ਗਦ ਹੋ ਉਠਦਾ ਹੈ, ਅਸਲ ਗਲ ਤਾਂ ਇਹ ਹੈ 'ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨ।'

'ਮੈਨੂੰ ਤੁਸੀਂ ਉਸ ਜ਼ਮੀਨ ਬਾਬਤ ਕੁਝ ਨਹੀਂ ਦਸ ਰਹੇ, ਜੋ ਸਿਖਾਂ ਤੋਂ ਲਖਾਂ ਰੁਪਏ ਲੈ ਕੇ ਸਤਿਗੁਰਾਂ ਨੇ ਖਰੀਦੀ ਤੇ ਨਾਂ ਵੀ ਆਪਣੇ ਲੁਆ ਲਈ।' ਮੈਂ ਅੰਦਰਲੀ ਖੁਤ ਖਤੀ ਦਾ ਇਜ਼ਹਾਰ ਕਰ ਹੀ ਦਿਤਾ।

'ਏਹ ਤੈਨੂੰ ਸਤਿਗੁਰੂ ਜੀ ਆਪ ਹੀ ਦੱਸਣਗੇ। ਸਤਿਗੁਰਾਂ ਪਾਸ ਜਾਣ ਨੂੰ ਮੇਰਾ ਖਿਆਲ ਹੈ ਤੂੰ ਵੀ ਰਜ਼ਾਮੰਦ ਹੋ ਜਾਵੇਂਗਾ। ਉਹ ਬੜੇ ਕਿਰਪਾਲੂ ਹਨ, ਤੈਨੂੰ ਜ਼ਮੀਨ ਬਾਬਤ ਸਭ ਕੁਝ ਆਪ ਹੀ ਦਸ ਦੇਣਗੇ। ਹੁਣ ਤੂੰ ਜ਼ਰਾ ਸਬਰ ਕਰਕੇ ਮੇਰੀ ਬਾਬਤ ਕੁਝ ਹੋਰ ਜਾਣ ਲੈ।

ਅਜ ਮੈਂ ਸਰਕਾਰੀ ਤੇ ਗੈਰ ਸਰਕਾਰੀ, ਸ਼ਰਧਾਲੂ ਤੇ ਨਾ-ਸ਼ਰਧਾਲੂ ਲੋਕਾਂ ਦੀ ਨਿਗਹ ਵਿਚ ਇਕ ਮੁਨਾਸਬ ਥਾਂ ਬਣਾ ਲਈ ਹੈ। ਅਨੇਕਾਂ ਲੋਕ ਤਾਂ ਮੈਨੂੰ ਇਸ ਗਲੋਂ ਜਾਣਦੇ ਹਨ ਕਿ ਮੈਂ ਉਹਨਾਂ ਦੀ ਭਰਪੂਰ ਮਦਦ ਕੀਤੀ ਹੈ। ਸਰਕਾਰ ਮੈਨੂੰ ਜਾਣਦੀ ਹੈ ਕਿ ਮੈਂ ਉਸ ਦੇ ਕਈ ਹਜ਼ਾਰ ਸ਼ਰਨਾਰਥੀਆਂ ਨੂੰ ਮੁੜ ਵਸਾਣ ਵਿਚ ਇਮਦਾਦ ਕੀਤੀ। ਗੈਰ ਸਰਕਾਰੀ ਹਲਕੇ ਮੇਰੇ ਘੋੜਿਆਂ, ਮੱਝਾਂ ਤੇ ਹਿੰਦ ਭਰ ਚੋਂ ਸਭ ਤੋਂ

ਵਧੀਆ ਗਊਆਂ ਦੀ ਨਸਲ ਕਰਕੇ ਜਾਣਦੇ ਹਨ। ਸ਼ਰਧਾਲੂ ਲੋਕਾਂ ਦਾ ਤਾਂਤਾ ਮੈਨੂੰ ਤਕਣ, ਸਤਿਗੁਰਾਂ ਦੇ ਦਰਸ਼ਨ ਕਰਨ ਜਾਂ ਰੋਜ਼ਾਨਾ ਵਿਹਾਰ ਕਾਰ ਜਾਣਨ ਲਈ ਲੱਗਾ ਹੀ ਰਹਿੰਦਾ ਹੈ। ਮੈਂ ਜ਼ਰਾ ਵਿਸਥਾਰ ਨਾਲ ਆਪਣੀ ਵਾਕਫੀ ਦਿੰਦਾ ਹਾਂ :

ਮੇਰਾ ਰਕਬਾ ਜ਼ਮੀਨ ਤੇ ਹੈ।

ਮੇਰੇ ਵਿਚ ਵੱਸਣ ਵਾਲੇ ਪਰਵਾਰਾਂ ਦੀ ਗਿਣਤੀ ਤਾਂ ਫੇਰ ਦਸਾਂਗਾ।

ਏਨੀ ਗੱਲ ਕਹਿ ਕੇ ਜੀਵਨ ਨਗਰ ਜ਼ਰਾ ਰੁਕ ਗਿਆ। 'ਮੇਰਾ ਜੀ ਕਰਦਾ ਏ, ਇੰਜ ਨਾ ਸੁਣ, ਹੁਣ ਮੇਰੇ ਨਾਲ ਚੱਲ ਕੇ ਹਾਲੀ ਬਹੁਤ ਕੁਝ ਵੇਖ, ਜੋ ਵੇਖਣਾ ਹੀ ਬਣਦਾ ਹੈ।'

ਆਪਣੇ ਜ਼ਮੀਨੀ ਰਕਬੇ ਤੇ ਪਰਵਾਰਾਂ ਦੀ ਗਿਣਤੀ ਤਾਂ ਮੈਂ ਕਿਹਾ ਹੈ ਕਿ ਫਿਰ ਦਸਾਂਗਾ।

ਮੈਂ ਪੁਛਿਆ।

'ਮੈਂ ਕੱਲ ਦਾ ਤੁਹਾਡੇ ਪਾਸ ਆਇਆ ਹੋਇਆ ਹਾਂ। ਤੁਸਾਂ ਬੜੀ ਸੇਵਾ ਕੀਤੀ ਹੈ। ਦੁਧ ਪੀਣ ਨੂੰ ਅਤੇ ਲੰਗਰ ਦੀ ਰੋਟੀ ਨਾਲ ਖੰਡ-ਘਿਓ ਵੀ ਨਸੀਬ ਹੋਇਆ ਹੈ। ਪਰ ਚਾਹ ਤੁਸਾਂ ਨਾ ਪੁਛੀ ਹੀ ਹੈ ਤੇ ਨਾ ਪਿਆਈ ਹੀ ਹੈ। ਮੈਂ ਤਾਂ ਚਾਹ ਦਾ ਤਲਬਗਾਰ ਹਾਂ। ਜੇ ਮੇਰੀ ਏਹ ਲੋੜ ਪੂਰੀ ਕਰ ਦਿਓ ਤਾਂ ਮੈਂ ਨਵਾਂ-ਤਾਜ਼ਾ ਹੋ ਕੇ ਤੁਹਾਡੇ ਨਾਲ ਚੱਲ ਪਵਾਂ।'

ਮੇਰੀ ਏਹ ਖਾਣ ਪੀਣ ਦੀ ਤੇ ਖਾਸ ਕਰ ਚਾਹ ਦੀ ਮੰਗ ਨੂੰ ਸੁਣਕੇ ਸਾਰੇ ਨਗਰ ਨਗਰੀਆਂ ਟਾਹ ਟਾਹ ਕਰਕੇ ਹੱਸ ਪਏ। ਇਕ ਨਿਕੀ ਜੇਹੀ ਨਗਰੀ ਸ਼ਾਇਦ ਮੈਨੂੰ ਮਜ਼ਾਕ ਕਰਨ ਲਈ, ਜੀਵਨ ਨਗਰ ਦੇ ਕੁਝ ਕਹਿਣ ਤੋਂ ਪਹਿਲਾਂ ਹੀ ਬੋਲ ਪਈ : 'ਤੂੰ ਵੀ ਗੁਰਮੁਖ ਹੀ ਏਂ ਜਿੰਨੂੰ ਦੁਧ ਘਿਓ ਲਭੇ ਉਨ ਹੋਰ ਕੀ ਲੈਣਾ ਏਂ ? 'ਤਾਂ ਤੈਨੂੰ ਸ਼ਾਇਦ ਚਾਹ ਵਿਚ ਧਿਆਨ ਰਹਿਣ ਕਰਕੇ ਸਾਡੇ ਜੀਵਨ ਨਗਰ ਦੀ ਕੋਈ ਗੱਲ ਵੀ ਨ ਸੁਣੀ ਗਈ ਹੋਵੇ ?'

ਜੀਵਨ ਨਗਰ ਫਿਰ ਗੰਭੀਰ ਹੋ ਗਿਆ। 'ਨਹੀਂ ਸੰਤਾਂ ਵਾਲੀਏ

ਘਰ ਆਏ ਪ੍ਰਾਹੁਣੇ ਨੂੰ ਇਸ ਤਰ੍ਹਾਂ ਠੱਠਾ ਨਹੀਂ ਕਰਨਾ।' ਫਿਰ ਮੈਨੂੰ ਸੰਬੋਧਨ ਕਰਦਿਆਂ ਬੋਲਿਆ : ਅਸਲ ਗਲ ਇਹ ਹੈ ਸੀ,ਹਿੰਦੁਸਤਾਨ ਆਪਣੇ ਪੁਰਾਣੇ ਸਭਿਆਚਾਰ ਨੂੰ ਤਿਲਾਂਜਲੀ ਦਿਤੀ ਜਾ ਰਿਹਾ ਹੈ। ਦੇਸੀ ਘਿਉ ਦੀ ਥਾਂ ਬਨਾਸਪਤੀ ਤੇ ਦੁਧ ਦੀ ਥਾਂ ਚਾਹ ਬਹੁਤ ਬੁਰੀ ਤਰ੍ਹਾਂ ਮੱਲ ਰਹੀ ਹੈ। ਤਦੇ ਜਵਾਨੀਆਂ ਨੂੰ ਤਕਕੇ ਤਰਸ ਆਉਣ ਲਗ ਪੈਂਦਾ ਹੈ। ਤੁਹਾਡੇ ਵਰਗੀ ਦੁਬਲੀ ਕਾਇਆਂ, ਲਿਸੀਆਂ ਚਿਪੀਆਂ ਗੱਲ੍ਹਾਂ, ਭੁਕੇ ਚੇਹਰੇ ਤੇ ਕਮਜ਼ੋਰ ਅੰਗਾਂ ਵਾਲੇ ਮਨੁਖ ਥਾਂ ਥਾਂ ਮਿਲਦੇ ਹਨ। ਪਰ ਤੁਸੀਂ ਸਾਰੇ ਇਹਨਾਂ ਨਗਰਾਂ ਵਿਚ ਚਾਹ ਕਿਤੇ ਨਾਮ ਮਾਤਰ ਹੀ ਵੇਖੋਗੇ। ਦੁਧ ਘਿਓ ਆਮ ਹੈ। ਬੇ-ਐਬ ਸਤਿਗੁਰੂ ਦੇ ਸਿਖ ਹਾਂ ਤੇ ਬੇ ਐਬ ਹੀ ਰਹਿਣਾ ਚਾਹੁੰਦੇ ਹਾਂ, ਪਰ ਤੁਹਾਡੇ ਵਰਗੇ ਕਿਸੇ ਓਭੜ ਪ੍ਰਾਹੁਣੇ ਨਹੀਂ, ਮੇਜ਼ਬਾਨੀ ਦੇ ਫਰਜ਼ ਭੁਗਤਾਂਦਿਆਂ ਕੁਝ ਅਜੇਹਾ ਇੰਤਜ਼ਾਮ ਕਰ ਹੀ ਲੈਂਦੇ ਹਾਂ। ਲਉ ਤੁਸੀਂ ਬੈਠੋ, ਤੁਹਾਡੇ ਲਈ ਚਾਹ ਆ ਜਾਵੇਗੀ। ਚਲੋ ਬਈ ਚਲੀਏ, ਚਾਹ ਬਿਨਾਂ ਇਹਨਾਂ ਨੂੰ ਸਚ ਮੁਚ ਹੀ ਸਾਡਾ ਸਾਥ ਸੁਖਾਣਾ ਨਹੀਂ।

'ਨਹੀਂ ਨਹੀਂ ਇਹ ਗਲ ਤਾਂ ਨਹੀਂ, ਫਿਰ ਵੀ ਕਿਉਂਕਿ ਮੈਂ ਦੋ ਵੇਲੇ ਪੀਣ ਦਾ ਆਦੀ ਹਾਂ। ਇਸ ਲਈ ਮੈਂ ਤੁਹਾਡੀ ਦਰਿਆ ਦਿਲੀ ਤਕਕੇ ਆਪਣਾ ਮਨ ਕਹਿ ਦਿਤਾ।' ਮੈਂ ਢੀਠ ਪੁਣੇ ਨਾਲ ਕਿਹਾ।

ਚਾਹ ਪੀਣ ਤੋਂ ਬਾਅਦ ਮੈਂ ਉਡੀਕਣ ਲਗਾ। ਪਰ ਚੋਖਾ ਚਿਰ ਤਕ ਮੈਨੂੰ ਕਹਾਣੀ ਸੁਣਾਨ ਵਾਲੇ ਨਾ ਆ ਸਕੇ। ਤਦ ਤਕ ਮੈਂ ਕੁਝ ਗਲਾਂ ਨੋਟ ਕਰਨ ਲਈ ਕਾਗਜ਼ ਕਲਮ ਦੀ ਵਰਤੋਂ ਕੀਤੀ।

ਨੋਟ ਲੈਣ ਤੋਂ ਵਿਹਲਾ ਹੋ ਕੇ ਮੈਂ ਆਪਣੇ ਨਿਵਾਸ ਤੋਂ ਬਾਹਰ ਨਿਕਲਿਆ ਹੀ ਸਾਂ ਕਿ ਅਗੋਂ ਜੀਵਨ-ਨਗਰ ਜੀ ਦੂਜੇ ਸਾਥੀਆਂ ਨਾਲ ਮਿਲ ਪਏ। 'ਖਿਮਾ ਕਰਨਾ ਜ਼ਰਾ ਦੇਰ ਹੀ ਹੋ ਗਈ। ਅੱਜ ਸਤਿਗੁਰੂ ਜੀ ਕਈ ਦਿਨਾਂ ਬਾਦ ਦੌਰੇ ਤੋਂ ਵਾਪਸ ਆਏ ਸਨ ਤੇ ਬਚਨ ਬਿਲਾਸ ਸੁਣਦਿਆਂ ਕਰਦਿਆਂ ਕੁਝ ਸਮਾਂ ਲਗ ਹੀ ਗਿਆ।'

'ਇਹ ਵੀ ਬੜਾ ਸੋਹਣਾਂ ਹੋਇਆ । ਹੁਣ ਮੈਂ ਆਪਦੀ ਰਹਿੰਦੀ ਜਾਣਕਾਰੀ ਕਰਨਾ ਚਹੁੰਦਾ ਹਾਂ ।' ਮੈਂ ਕਾਹਲੀ ਦਾ ਇਜ਼ਹਾਰ ਕੀਤਾ ।

'ਚਲੋ, ਆਓ ਸਾਡੇ ਨਾਲ ।' ਤੇ ਉਹ ਮੈਨੂੰ ਇਕ ਛੋਟੀਆਂ ਛੋਟੀਆਂ ਕੁਟੀਆਵਾਂ ਦੇ ਘੇਰੇ ਪਾਸ ਲੈ ਗਏ । ਇਕ ਕੁਟੀਆ ਜਿਸ ਦੇ ਚੁਤਰਫੀਂ ਬੂਹੇ ਖੁਲੇ ਸਨ, ਵਿਚ ਬੈਠਾ ਇਕ ਨਾਮਧਾਰੀ ਬਜ਼ੁਰਗ ਮਾਲਾ ਫੇਰ ਰਿਹਾ ਤੇ ਅਗਨੀ ਵਿਚ ਅਹੂਤੀ ਪਾ ਰਿਹਾ ਸੀ ਨੂੰ ਤਕਾ ਕੇ ਜੀਵਨ ਨਗਰ ਨੇ ਆਖਿਆ : ਲਉ ਜੀ, ਇਹ ਸਾਡਾ ਜੀਵਨ ਆਧਾਰ ਹੈ। ਏਥੇ ਲਗਾਤਾਰ ਕਈ ਸਾਲਾਂ ਤੋਂ ਚੁਅਖਰੇ ਨਾਮ ਦਾ ਅਟੁਟ ਸਿਮਰਨ ਹੋ ਰਿਹਾ ਹੈ । ਮੀਂਹ ਆਏ ਹਨੇਰੀ ਜਾਏ ਏਥੇ ਇਕ ਘੜੀ ਲਈ ਵੀ ਕਿਸੇ ਹਾਲਤ ਵਿਚ ਵੀ ਰੋਕ ਨਹੀਂ ਪਏਗੀ। ਕੁਝ ਬਜ਼ੁਰਗ ਜਿਨ੍ਹਾਂ ਦੇ ਜੀਵਨ ਦੀਆਂ ਹੋਰ ਦਿਲਚਸਪੀਆਂ ਨਾਲੋਂ ਮੋਹ ਟੁਟ ਗਿਆ ਹੈ ਏਥੇ ਦੋ ਦੋ ਘੰਟੇ ਡਿਊਟੀ ਦੇ ਕੇ ਦਿਨ ਰਾਤ ਇਸ ਪਵਿਤਰ ਕਾਰਜ ਵਿਚ ਬੇ-ਗਰਜ਼ ਹਥ ਵਟਾ ਰਹੇ ਹਨ। ਆਹ ਕੁਟੀਆਵਾਂ ਜੋ ਆਪ ਤਕ ਰਹੇ ਹੋ, ਇਹ ਇਹਨਾਂ ਮਹਾਂ ਪੁਰਸ਼ਾਂ ਦੇ ਨਿਵਾਸ ਹਨ ।

'ਹੁਣ ਏਧਰ ਆਓ' ਕਹਿਕੇ ਜੀਵਨ ਨਗਰ ਮੈਨੂੰ ਇਕ ਦੀਵਾਰ ਦੇ ਵਿਸ਼ਾਲ ਘੇਰੇ ਵਿਚ ਲੈ ਗਏ। ਖੁਲ੍ਹੀ ਥਾਂ ਵਿਚ ਇਕ ਸਾਦਾ ਜੇਹੀ ਕੋਠੀ ਸੀ। ਉਸ ਵਲ ਇਸ਼ਾਰਾ ਕਰਦਿਆਂ ਬੋਲੇ : ਇਸਦੇ ੮ ਕਮਰੇ ਹਨ ਤੇ ਇਸ ਤੋਂ ਦੁੰਹ ਵਿਚ ਸਤਿਗੁਰਾਂ ਦੀ ਰਿਹਾਇਸ਼ ਹੈ। ਜਦ ਹਜ਼ੂਰ ਆ ਜਾਣ ਤਾਂ ਇਕ ਵਿਚ ਬਿਰਾਜਦੇ ਅਤੇ ਦੂਜੇ ਵਿਚ ਇਸ਼ਨਾਨ ਆਦਿਕ ਸਾਧਦੇ ਹਨ। ਬਾਕੀ ਦੇ ਕਮਰਿਆਂ ਵਿਚ ਸਤਿਗੁਰੂ ਜੀ ਦੇ ਛੋਟੇ ਸਾਹਿਬਜ਼ਾਦੇ ਆਪਣੇ ਪਰਵਾਰ ਨਾਲ ਰਹਿੰਦੇ ਹਨ। ਜਾਂ ਪ੍ਰਬੰਧ ਸੰਬੰਧੀ ਕੰਮ ਆਉਂਦੇ ਹਨ। ਐਹ ਇਸ ਦੇ ਉਪਰ ਜੋ ਆਪ ਚੁਬਾਰਾ ਤਕਦੇ ਹੋ, ਇਹ ਏਥੋਂ ਦਾ ਪ੍ਰਬੰਧ ਕੇਂਦਰ ਹੈ, ਜਿਸ ਵਿਚ ਛੋਟੇ ਬਾਬਾ ਜੀ (ਸਾਹਿਬਜ਼ਾਦੇ) ਆਪਣਾ ਦਫਤਰ ਰਖਦੇ ਹਨ ।'

ਮੈਂ ਸਵਾਲ ਕੀਤਾ : 'ਕੀ ਸਤਿਗੁਰੂ ਜੀ ਸਿਰਫ ਦੂੰਹ ਕਮਰਿਆਂ ਨਾਲ ਹੀ ਵਾਸਤਾ ਰਖਦੇ ਹਨ?'

'ਉਹਨਾਂ ਦੂੰਹਾਂ ਚੋਂ ਵੀ ਇਕ ਨੂੰ ਤੁਸੀਂ ਇਸ਼ਨਾਨ ਕਮਰਾ ਹੀ ਸਮਝੋ ਨਾ। ਦੂਜੇ ਵਿਚ ਹਜ਼ੂਰ ਵਿਸ਼ਰਾਮ ਕਰਦੇ ਹਨ। ਲੋੜਾਂ ਆਪ ਦੀਆਂ ਬਹੁਤ ਘਟ ਹਨ। ਇਹ ਕਮਰਾ ਵੀ ਆਮ ਤੌਰ ਤੇ ਹਜ਼ੂਰ ਦੇ ਹੁੰਦਿਆਂ ਸੰਗਤ ਦੇ ਬੈਠਣ ਦਾ ਕੰਮ ਹੀ ਦਿੰਦਾ ਹੈ। ਹੋਰ ਦੂਜੀ ਤਰ੍ਹਾਂ ਸੋਚੀਏ ਤਾਂ ਇਹ ਸਾਰੀ ਲੀਲ੍ਹਾ ਹੀ ਸਤਿਗੁਰ ਦੀ ਹੈ।.........

'ਛੇਤੀ ਛੇਤੀ ਕਰੋ ਸਾਡਾ ਫਿਰ ਨਿਤ ਨੇਮ ਦਾ ਵੇਲਾ ਹੋ ਜਾਣਾ ਹੈ।' ਕਹਿਕੇ ਇਸ ਘੇਰੇ ਵਿਚ ਹੀ ਮੈਨੂੰ ਇਕ ਹੋਰ ਵਲਗਣ ਵਿਚ ਲੈ ਗਏ। 'ਆਹ ਤਕੋ ਜੀ, ਇਹ ਸਾਡੇ ਲੰਗਰ ਦੇ ਕਮਰੇ ਹਨ। ਇਕ ਵਿਚ ਸਤਿਗੁਰਾਂ ਦੇ ਲੰਗਰ ਦਾ ਪ੍ਰਬੰਧ ਹੈ। ਏਥੋਂ ਦੋ ਵੇਲੇ ਮੁਕੱਰਰ ਸਜਣਾਂ ਤੇ ਲੋੜਵੰਦਾਂ ਨੂੰ ਦੁਧ ਮਿਲਦਾ ਹੈ। ਉਚੇਚੇ ਆਏ ਗਏ ਲਈ ਉਸ ਦੀ ਮਰਜ਼ੀ ਦਾ ਇੰਤਜ਼ਾਮ ਹੋ ਸਕਦਾ ਏ। ਪਰ ਔਹ ਨਾਲ ਦਾ ਵਡਾ ਕਮਰਾ ਸਤਿਗੁਰੂ ਰਾਮ ਸਿੰਘ ਜੀ ਦਾ ਲੋਹ-ਲੰਗਰ ਹੈ। ਸਚੀ ਗਲ ਤਾਂ ਇਹ ਹੈ ਕਿ ਸਾਡੇ ਸਾਰੇ ਸਮਾਜ ਤੇ ਕਾਰੋਬਾਰ ਦੀ ਇਹੋ ਹੀ ਕੁੰਜੀ ਹੈ। ਇਸ ਲੋਹ ਦੇ ਪਰਤਾਪ ਨੂੰ ਹੀ ਹਜ਼ਾਰਾਂ ਮਣ ਦਾਣੇ ਉਗਰਾਹੀ ਦੇ ਆ ਜਾਂਦੇ ਹਨ। ਇਸ ਲੋਹ ਦੇ ਚਾਲੂ ਰਖਣ ਲਈ ਬੇਅੰਤ ਮਾਇਆ ਦੇਸਾਂ ਪ੍ਰਦੇਸਾਂ ਚੋਂ ਆਉਂਦੀ ਰਹਿੰਦੀ ਹੈ। ਸਾਡੇ ਸਤਿਗੁਰੂ ਜੀ ਵੀ ਇਸ ਲੋਹ ਨੂੰ ਚਾਲੂ ਰਖਣ ਵਾਲੇ ਹੀ ਇਕ ਸੇਵਕ ਹਨ।

ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ। 'ਭੁਖਾ ਨੰਗਾ ਅਰਥੀਆ ਖਾਲੀ ਕੋਈ ਨਾ ਜਾਹਿ।' ਤੇ ਏਥੇ ਕਾਲ ਵਿਚ ਸੁਕਾਲ ਵਿਚ ਅਠੇ ਪਹਿਰ ਲੰਗਰ ਚਲਦਾ ਰਹਿੰਦਾ ਹੈ। ਬੰਦ ਹੋਣ ਤੇ ਖੁਲ੍ਹਣ ਦਾ ਕੋਈ ਸਮਾਂ ਨਹੀਂ, ਜਦੋਂ ਵੀ ਕੋਈ ਚਾਹੇ ਬਿਨਾ ਦੀਨ ਧਰਮ ਦੇ ਝਗੜੇ ਤੋਂ ਲੰਗਰ ਛਕ ਸਕਦਾ ਹੈ। ਸਾਡਾ ਵਿਸ਼ਵਾਸ ਹੈ ਜਦ ਤਕ ਇਹ ਲੰਗਰ ਚਲਦਾ ਰਹੇਗਾ ਤਦ ਤਕ ਹੀ ਇਹ ਸਾਰੇ ਕਾਰੋਬਾਰ ਚਲਦੇ ਰਹਿ ਸਕਦੇ ਹਨ, ਜੋ ਵੀ ਆਪ ਏਥੇ ਤਕ ਰਹੇ ਹੋ ਤੇ ਜਦ

ਇਹ ਲੋਹ ਬੰਦ ਹੋ ਗਈ ਤਦ ਹੀ ਦਿਲ ਦੀ ਧੜਕਣ ਬੰਦ ਹੋ ਜਾਣ ਵਾਂਗ ਸਭ ਕੰਮ ਠਪ ਹੋ ਜਾਣਗੇ।

ਏਧਰ ਆਓ : ਔਹ ਕਮਰੇ ਅੰਨ ਭੰਡਾਰ ਹਨ। ਏਥੇ ਵੀ ਕਦੇ ਤੋਟ ਨਹੀਂ ਆਈ। ਪਰ ਏਥੇ ਆ ਸਕਦੀ ਹੈ। ਪਿਛੇ ਸੰਤਾਲੀ ਵਿਚ ਜਦ ਦੇਸ਼-ਵੰਡ ਸਮੇਂ ਏਥੇ ਆਪਾਰ ਸੰਗਤਾਂ ਆ ਗਈਆਂ ਤਾਂ ਦਾਣੇ ਚਾਲੇ ਪਾ ਗਏ। (ਅਥਵਾ ਮੁਕ ਗਏ) ਰੁਪਏ ਪੈਸੇ ਦੀ ਗੁੰਜਾਇਸ਼ ਵੀ ਕੋਈ ਨਾ ਰਹੀ। ਸਤਿਗੁਰੂ ਜੀ ਨੇ ਅਨੇਕਾਂ ਸਿਖਾਂ ਦੇ ਨਾਮ ਤੇ ਸਰਕਾਰੀ ਤਕਾਵੀਆਂ ਲੈ ਕੇ ਇਹ ਭੰਡਾਰ ਭਰੇ ਤੇ ਲੰਗਰ ਨੂੰ ਤੋਟ ਨਾ ਆਉਣ ਦਿਤੀ। ਅਜ ਉਹ ਸਾਰੀਆਂ ਤਕਾਵੀਆਂ ਸਤਿਗੁਰਾਂ ਨੇ ਸੂਦ ਸਮੇਤ ਸਰਕਾਰੀ ਖਜ਼ਾਨੇ 'ਚ ਦਾਖਲ ਕਰਵਾ ਦਿਤੀਆਂ ਹਨ। ਪਰ ਇਹਨਾਂ ਭੰਡਾਰਾਂ ਦੀ ਹੁਣ ਸ਼ਾਨ ਨਿਰਾਲੀ ਹੈ—ਅੰਨ ਦਾ ਕਾਲ ਏਥੇ ਕਦੇ ਨਹੀਂ ਪਿਆ।

ਏਸੇ ਵਿਸ਼ਾਲ ਘੇਰੇ ਦੇ ਦਖਣੀ ਪਾਸੇ ਘੋੜਿਆਂ ਦਾ ਅਸਤਬਲ ਸੀ। ਭਾਂਤ ਭਾਂਤ ਦੇ ਲਿਸ਼ਲਿਸ਼ ਕਰਦੇ ਘੋੜੇ ਚਮਕਦੀਆਂ ਬੂਥੀਆਂ ਚੁਕੀ ਤੇ ਕੰਨ ਤਾਣੀ ਬੜੀ ਉਤਸ਼ਕਤਾ ਨਾਲ ਤਕ ਰਹੇ ਸਨ ਜਿਵੇਂ ਸਾਨੂੰ ਹਾਰਦਿਕ ਜੀ ਆਇਆਂ ਕਹਿ ਰਹੇ ਹੋਣ। ਇਹਨਾਂ ਨੂੰ ਤਕਾਕੇ ਜੀਵਨ ਨਗਰ ਬੋਲੇ : 'ਇਹ ਉਹ ਘੋੜੇ ਹਨ ਜਿਨਾਂ ਵਲ ਸਤਿਗੁਰੂ ਜੀ ਦਾ ਧਿਆਨ ਸਦਾ ਆਕਰਸ਼ਤ ਰਹਿੰਦਾ ਹੈ। ਇਹਨਾਂ ਨੂੰ ਵੇਖ ਸਤਿਗੁਰੂ ਤੇ ਸਤਿਗੁਰੂ ਜੀ ਨੂੰ ਵੇਖ ਕੇ ਇਹ ਬਾਗੋ ਬਾਗ ਹੋ ਜਾਂਦੇ ਹਨ। ਹਜ਼ਾਰਾਂ ਰੁਪਏ ਹਰ ਸਾਲ ਹਿੰਦੁਸਤਾਨ ਦੀਆਂ ਰੇਸਾਂ (ਘੋੜ ਦੌੜਾਂ) ਤੋਂ ਜਿਤ ਕੇ ਲਿਆਉਂਦੇ ਹਨ। ਸਤਿਗੁਰੂ ਜੀ ਇਹਨਾਂ ਦੀਆਂ ਨਸਲਾਂ ਦੀ ਦੂਰ ਤਕ ਵਾਕਫੀ ਰਖਦੇ ਹਨ। ਹੁਣ ਆਓ ਅਗੇ ਚਲੀਏ।

ਵਡੇ ਇਹਾਤੇ ਚੋਂ ਇਸ ਇਕ ਦਰਵਾਜ਼ੇ ਥਾਣੀ ਬਾਹਰ ਆ ਗਏ। ਸਾਡੇ ਬਾਹਰ ਨਿਕਲਦਿਆਂ ਹੀ ਇਕ ਊਠਾਂ ਦਾ ਝੁੰਡ ਬਾਹਰ, ਸਪੈਸ਼ਲ ਜਲ-ਖੁਰਲੀ ਚੋਂ ਪਾਣੀ ਪੀ ਰਹੇ ਸੀ। ਜੀਵਨ ਨਗਰ ਜੀ

ਆਖਿਆ : ਏਹ ਊਠ ਗੁਰੂ ਕੇ ਲੰਗਰ ਲਈ ਦੂਰ ਦੂਰ ਇਲਾਕਿਆਂ ਚੋਂ ਉਗਰਾਹੀ ਦੇ ਦਾਣੇ ਚੁਕ ਲਿਆਉਂਦੇ ਹਨ। ਗੁਰੂ ਜੀ ਇਹਨਾਂ ਦੀ ਨਸਲ ਦਾ ਵੀ ਪੂਰੀ ਤਰਾਂ ਧਿਆਨ ਰਖਦੇ ਹਨ। ਏਥੇ ਤੁਸੀਂ ਇਹਨਾਂ ਪਸ਼ੂਆਂ ਤੇ ਜਿੰਨੇ ਸੇਵਕ ਵੇਖੋਗੇ ਇਹ ਇਹਨਾਂ ਨਾਲ ਡੂੰਘਾ ਹਿਤ ਰਖਦੇ ਹਨ। ਗਲੋਂ ਲਾਹੁਣ ਵਾਲੀ ਕੋਈ ਗੱਲ ਨਹੀਂ ।

ਚਲਦੇ ਚਲਦੇ ਅਸੀਂ ਇਕ ਗਲੀ ਦੇ ਮੋੜ ਤੋਂ ਦੂਜੇ ਪਾਸੇ ਉਚੀ ਜੇਹੀ ਥਾਂ ਤੇ ਬਣੇ ਹਾਤੇ ਵਿਚ ਗਏ। ਆਮ ਜੇਹੀ ਨਿਗਾਹ ਨਾਲ ਤਕਿਆਂ ਇਕ ਦਮ ਸਫੈਦ ਅਤੇ ਗੋਰੀਆਂ ਗਊਆਂ ਅਤੇ ਕਾਲੀਆਂ ਕਾਲੀਆਂ ਮੱਝਾਂ ਨਜ਼ਰ ਪੈ ਜਾਂਦੀਆਂ ਹਨ। ਇਸ ਹਾਤੇ ਵਿਚ ਇਕ ਪਾਸੇ ਬਛੜੂ ਖੁਲੇ ਵਾੜੇ ਵਿਚ ਆਜ਼ਾਦੀ ਨਾਲ ਘੁੰਮ ਫਿਰ ਰਹੇ ਸਨ ਜਾਂ ਖੁਰਲੀਆਂ ਤੇ ਪੱਠਿਆਂ ਨੂੰ ਮੂੰਹ ਮਾਰ ਰਹੇ ਸਨ। ਕੁਝ ਅਗਾਂਹ ਸੇਵਕ-ਜਨ ਗਊਆਂ ਚੋਣ ਦੀ ਤਿਆਰੀ ਵਿਚ ਭਾਂਡੇ ਆਦਿ ਧੋ-ਸੁਕਾ ਰਹੇ ਸਨ। ਸਾਨੂੰ ਛੇਤੀ ਛੇਤੀ ਬਾਹਰ ਨਿਕਲ ਜਾਣਾ ਚਾਹੀਦਾ ਸੀ। ਪਰ ਜੀਵਨ ਨਗਰ ਜੀ ਦੇ ਹੁੰਦਿਆਂ ਬਹੁਤੀ ਕਾਹਲ ਦੀ ਲੋੜ ਨਹੀਂ ਸੀ। ਉਹਨਾਂ ਇਕ ਸਾਫ ਸੁਥਰੀ ਥਾਂ ਤੇ ਪੱਕੀਆਂ ਬਣੀਆਂ ਖੁਰਲੀਆਂ ਵਿਚ ਚਰ-ਚਰ ਰੱਜੀਆਂ ਸਫੈਦ ਗਊਆਂ ਦੀ ਕਤਾਰ ਵਲ ਇਸ਼ਾਰਾ ਕਰਦਿਆਂ ਆਖਿਆ : ਏਹ ਸਾਡੀ ਹਰਿਆਣਵੀਂ ਨਸਲ ਹੈ। ਸੋਹਣੇ ਤੇ ਤਾਕਤਵਰ ਵਛਿਆਂ ਤੇ ਬਹੁਤੇ ਦੁਧ ਲਈ ਦੇਸ਼ ਭਰ ਵਿਚ ਪ੍ਰਸਿਧਤਾ ਰਖਦੀ ਹੈ। ਔਸ ਖੁਰਲੀ ਤੇ ਜੋ ਗਊਆਂ ਤਕਦੇ ਹੋ ਏਹ ਹਿਸਾਰੀ ਨਸਲ ਹੈ । ਦੁਧ ਬਹੁਤਾ ਥੋੜੇ ਸਮੇਂ ਲਈ,ਪਰ ਵਛਿਆਂ ਲਈ ਉਤਮ । ਸਾਡੇ ਦੇਸ਼ ਦੀ ਖੇਤੀ ਏਸੇ ਨਸਲ ਦੇ ਸਿਰ ਖਲੋਤੀ ਹੈ। ਪਰ ਔਹ ਜੋ ਦੂਜੇ ਪਾਸੇ ਗੋਰੀਆਂ ਗਊਆਂ ਵੇਖ ਰਹੇ ਹੋ, ਏਹ ਮੇਰਾ ਮਾਣ ਹਨ। ਹਿੰਦੁਸਤਾਨ ਭਰ ਵਿਚ ਕੋਈ ਸਰਕਾਰੀ ਜਾਂ ਗੈਰ ਸਰਕਾਰੀ ਡੇਅਰੀ ਇਹਨਾਂ ਜਿੰਨਾ ਦੁਧ ਨਹੀਂ ਦਿੰਦੀ। ਔਹ ਸਿਰੇ ਵਾਲੀ ਗਾਂ ਦਾ ਨਾਮ ਲੱਖੀ ਹੈ। ਇਹ ਸਾਡੇ ਸਤਿਗੁਰਾਂ ਨਾਲ ਬੜਾ ਪਿਆਰ ਕਰਦੀ ਹੈ। ਉਹਨਾਂ ਦੇ ਪਾਸ ਔਣ ਤੇ ਉਹਨਾਂ ਵਲ ਧੌਣ ਵਧਾ ਕੇ ਲਾਡ ਮੰਗਦੀ ਹੈ, ਸਤਿਗੁਰ ਵੀ ਉਸ ਘੜੀ ਆਪਣੀ ਸ੍ਰਛਤਾ

ਜਾਂ ਪਵਿਤਰਤਾ ਦਾ ਖਿਆਲ ਕੀਤੇ ਬਿਨਾਂ ਇਸ ਨੂੰ ਲੜਿਆਂਦੇ ਹਨ। ਏਹ ਇਕ ਦਿਨ ਦਾ, ੩੬ ਸੇਰ ਪੱਕਾ ਦੁਧ, ੨। ਸੇਰ ਪੱਕਾ ਮਖਣ ਦਿੰਦੀ ਹੈ। ਹਿੰਦੁਸਤਾਨ ਭਰ ਵਿਚ ਕੋਈ ਇਸ ਦਾ ਸਾਨੀ ਨਹੀਂ।

ਬੜੇ ਮਾਣ ਨਾਲ ਜੀਵਨ ਨਗਰ ਜੀ ਮੇਰਾ ਧਿਆਨ ਖਿਚ ਕੇ ਬੋਲੇ: ਨਸਲੀ ਪਵਿਤਰਤਾ ਨੂੰ ਸਾਡੇ ਸਤਿਗੁਰੂ ਬੜੀ ਮਹਾਨਤਾ ਦਿੰਦੇ ਹਨ। ਪਰ ਐਤਕਾਂ ਉਹ ਨਵੇਂ ਤਜਰਬੇ ਵਲ ਵਧਣ ਦਾ ਇਰਾਦਾ ਰਖਦੇ ਹਨ ਕਿ ਗਊਆਂ ਦੀ ਕੋਈ ਅਜੇਹੀ ਮਿਲਵੀਂ ਨਸਲ ਤਿਆਰ ਕੀਤੀ ਜਾਵੇ ਜੋ ਦੁਧ ਵੀ ਵਧ ਤੋਂ ਵਧ ਦੇਵੇ ਤੇ ਉਸ ਦੇ ਵਛੇ ਵੀ ਬੜੇ ਕੀਮਤੀ ਹੋਣ। ਏਹ ਸਾਹੀਵਾਲ ਨਸਲ ਦੀਆਂ ਗੋਰੀਆਂ ਗਊਆਂ ਦੁਧ ਤਾਂ ਵਧ ਤੋਂ ਵਧ ਦੇ ਸਕਦੀਆਂ ਹਨ, ਪਰ ਵਛੇ ਆਮ ਤੌਰ ਤੇ ਲੋਲ੍ਹੜ ਹੀ ਹੁੰਦੇ ਹਨ। ਸਾਡੀਆਂ ਇਹਨਾਂ ਸਭ ਨਸਲਾਂ ਦੀਆਂ ਗਾਵਾਂ ਨੇ ਹਿੰਦ ਭਰ ਦੀਆਂ ਨੁਮਾਇਸ਼ਾਂ ਵਿਚੋਂ, ਜੇਤੂ ਕੱਪ ਅਤੇ ਪਹਿਲੇ ਦੂਜੇ ਤੀਜੇ ਨੰਬਰ ਪ੍ਰਾਪਤ ਕੀਤੇ ਹਨ।

ਇਹ ਤਾਰੀਫਾਂ ਮੁਨ ਸੁਣ ਕੇ ਮੈਨੂੰ ਏਹ ਜਾਣਨ ਦੀ ਲਾਲਸਾ ਉਠੀ ਕਿ ਇਹਨਾਂ ਦੀ ਕੀਮਤ ਕੀ ਕੀ ਹੋਵੇਗੀ। ਮੇਰੇ ਸਵਾਲ ਕਰਨ ਤੇ ਉਤਰ ਮਿਲਿਆ: ਕੀਮਤਾਂ ਵਲੋਂ ਭਲੀ ਪੁਛਦੇ ਹੋ। ਮਾਲ ਦਾ ਮੁਲ ਹੈ। ਤਾਂ ਵੀ ਤੁਹਾਡੀ ਜਾਣਕਾਰੀ ਲਈ ਏਨਾ ਕਾਫੀ ਹੋਵੇਗਾ ਕਿ ੩੦੦) ਦੀ ਸਾਧਾਰਨ ਵਹਿੜ ਤੋਂ ੧੫੦੦)ਦੀ ਗਊ ਵੀ ਹੋ ਸਕਦੀ ਹੈ। ਔਹ ਸਾਡੇ ਵਹਿੜੇ ਜੇ। ਏਹ ੧੫੦੦) ਤੋਂ ਦੋਂਦੇ ਹੀ ਅਸੀਂ ਚੰਗੀਆਂ ਡੇਰੀਆਂ ਜਾਂ ਰਾਜ ਘਰਾਣਿਆਂ ਦੀਆਂ ਗਊ-ਨਸਲਾਂ ਲਈ ਸਾਹਨਾਂ ਦੇ ਤੌਰ ਤੇ ਵੇਚਦੇ ਹਾਂ।

ਇਹ ਤਾਂ ਤੁਹਾਨੂੰ ਪਤਾ ਹੀ ਹੋਵੇਗਾ ਕਿ ਨਾਮਧਾਰੀ' 'ਵਹਿੜਾ ਖੱਸੀ ਜੋ ਕਰੇ ਡੂਢਾ ਲਏ ਬਿਆਜ। ਪੈਸਾ ਲੜਕੀ ਕਾ ਲਏ ਸਜ਼ਾ ਦੇਤ ਮਹਾਰਾਜ' ਦੇ ਧਾਰਨੀ ਹਨ। ਸੋ ਇਹ ਵਧੀਆ ਕਿਸਮ ਦੇ ਸਾਹਣ ਹੀ ਅਸੀਂ ਪੈਦਾ ਕਰਦੇ ਹਾਂ ਬੈਲ ਨਹੀਂ। ਇਹ ਨਾ ਸਮਝਣਾ ਕਿ ਅਸੀਂ ਸਭ ਕੁਝ ਵੇਚਦੇ ਹੀ ਹਾਂ। ਆਪਣੇ ਨਾਮਧਾਰੀ ਨਗਰਾਂ ਵਿਚ ਵਧੀਆਂ ਨਸਲ ਦੇ ਸਾਹਣ ਅਸਾਂ ਮੁਫਤ ਛਡੇ ਹੋਏ ਹਨ।

ਜ਼ਰਾ ਕੁ ਅਗਾਂਹ ਤੁਰ ਕੇ ਅਸੀਂ ਕੁੰਨਾ ਪਰਨੇ ਹੋਈਆਂ, ਭੂਸਰੀਆਂ ਮੱਝਾਂ ਦੇ ਫੁਕਾਰਿਆਂ ਵਿਚ ਆ ਗਏ। ਜੀਵਨ ਨਗਰ ਕਹਿਣ ਲਗੇ : ਇਹ ਲਉ, ਸਾਡੀਆਂ ਮੱਝਾਂ ਹਨ ਤੇ ਸਾਨੂੰ ਫਖਰ ਹੈ ਕਿ ਇਹਨਾਂ ਤੋਂ ਹੁਸੀਨ ਤੇ ਜ਼ਿਆਦਾ ਦੁਧ ਦੇਣ ਵਾਲੀ ਮਹਿੰ ਤੁਹਾਨੂੰ ਸਾਰੇ ਦੇਸ਼ ਵਿਚ ਨਹੀਂ ਮਿਲ ਸਕੇਗੀ। ਔਹ ਸ਼ਾਹੀ ਮਾਲੀ ਤਕੋ ਕਿਵੇਂ ਬਣਿਆਂ ਸੰਵਰਿਆ ਤੇ ਰਜਿਆ ਪੁਜਿਆ ਤੇ ਚਮਕਾਂ ਮਾਰਦਾ ਹੈ। ਪਰ ਸਤਿਗੁਰਾਂ ਦੇ ਮਨ ਵਿਚ ਜਿੰਨਾਂ ਗਾਂ ਦਾ ਪਿਆਰ ਹੈ ਉਹ ਅਕੱਥ ਹੈ। ਮੈਨੂੰ ਗਲ ਯਾਦ ਆ ਗਈ ਇਕ ਦਿਨ ਸਾਹਿਬਾਂ ਹਿਸਾਰ ਵਿਚ ਢਾਈ ਲਖ ਰੁਪਏ ਨਾਲ ਖੁਲ੍ਹ ਰਹੀ ਸਰਕਾਰੀ ਡੇਅਰੀ ਬਾਬਤ ਜ਼ਿਕਰ ਕਰਦਿਆਂ ਫੁਰ-ਮਾਇਆ ਸੀ ਕਿ ਸਰਕਾਰ ਬਹੁਤਾ ਜ਼ੋਰ ਬਿਲਡਿੰਗਾਂ ਤੇ ਪ੍ਰਾਪੇਗੰਡੇ ਤੇ ਦਿੰਦੀ ਹੈ। ੨ ਲਖ ਰੁਪਏ ਨਾਲ ਬਿਲਡਿੰਗ ਤੇ ਹੋਰ ਤਿਆਰੀ ਹੋਵੇਗੀ, ਪਰ ਗਊਆਂ ਉਤੇ ਪੰਜਾਹ ਹਜ਼ਾਰ ਹੀ ਖਰਚ ਹੋਵੇਗਾ। ਅਸੀਂ ਕਹਿੰਦੇ ਹਾਂ ਕੁਝ ਸਾਥੋਂ ਵੀ ਸਿਖ ਲਉ। ਕੋਈ ਸ਼ਾਹੀ ਬਿਲਡਿੰਗ ਨਹੀਂ, ਸਾਧਾਰਨ ਆਸਰਾ ਹੈ ਪਰ ਸ਼ੁਧਤਾ, ਸਫਾਈ, ਨਸਲ ਅਤੇ ਦੁਧ ਘਿਉ ਦੇ ਮੁਕਾਬਲੇ ਵਿਚ ਸਾਡਾ ਕੋਈ ਸਾਨੀ ਨਹੀਂ। ਕਿਉਂ ਨਾ ਸਾਦਗੀ ਨੂੰ ਅਪਣਾ ਕੇ ਮਨੋਰਥ ਸਿਧੀ ਕੀਤੀ ਜਾਏ।'

ਸਾਡਾ ਸਾਰਾ ਜਥਾ ਅਗਾਂਹ ਇਕ ਭੇਡ-ਵਾੜੇ ਪਾਸ ਪਹੁੰਚਾ। 'ਇਹ ਜੀ, ਹਿਸਾਰੀ, ਆਸਟਰੇਲਵੀ ਤੇ ਅਮਰੀਕਨ ਨਸਲ ਦੀਆਂ ਭੇਡਾਂ ਹਨ। ਤੁਹਾਨੂੰ ਹੈਰਾਨ ਨਹੀਂ ਹੋਣਾ ਚਾਹੀਦਾ ਕਿ ਇਸ ਵਾੜੇ ਦਾ ਇਕ ਭੇਡੂ ੧੪ ਸੌ ਰੁਪੈ ਤੋਂ ਆਇਆ ਹੈ, ਕਿਉਂਕਿ ਏਥੇ ਪੈਸੇ ਦੀ ਮਹਾਨਤਾ ਨਹੀਂ ਨਸਲ ਦੀ ਮਹਾਨਤਾ ਹੈ।'

ਮੈਨੂੰ ਪਤਾ ਸੀ ਕਿ ਜੀਵਨ ਨਗਰ ਜੀ ਦੇ ਬੋਲਦਿਆਂ ਬਾਕੀ ਦੇ ਨਗਰ ਨਗਰੀਆਂ ਕੋਈ ਗਲ ਨਹੀਂ ਕਰਨਗੇ, ਕਿਉਂਕਿ ਉਹ ਆਪਣੀ ਪ੍ਰਤੀਨਿਧਤਾ ਆਪ ਕਰ ਰਹੇ ਸਨ। ਪਰ ਮੈਂ ਗਲ ਨੂੰ ਜ਼ਰਾ ਵਧੇਰੇ ਦਿਲਚਸਪ ਬਣਾਣ ਲਈ ਬੋਲਿਆ : 'ਇਸ ਸਭ ਕਾਸੇ ਦਾ ਮਤਲਬ ਤਾਂ ਇਹ ਹੋਇਆ ਕਿ ਪਸ਼ੂ-ਪਾਲਣਾ ਸਤਿਗੁਰੂ ਜੀ ਦੀ ਹਾਬੀ (ਪ੍ਰਧਾਨ

ਸ਼ੌਕ) ਹੈ।'

'ਹਾਂ, ਇਸ ਵਿਚ ਕੋਈ ਸ਼ਕ ਨਹੀਂ। ਤੇ ਐਤਕਾਂ ਹਜ਼ੂਰ ਇਹ ਵੀ ਸੋਚਦੇ ਹਨ ਕਿ ਕੁਝ ਮਨੁਖਾਂ ਦੀ ਅਜੇਹੀ ਟੀਮ ਵੀ ਤਿਆਰ ਕੀਤੀ ਜਾਏ ਜੋ ਮਾਸ-ਖਾਣੇ ਮਨੁਖਾਂ ਦਾ ਹਰ ਜ਼ੋਰਾਵਰ-ਕੰਮਾਂ ਵਿਚ ਮੁਕਾਬਲਾ ਕਰ ਸਕੇ।'

ਮੈਂ ਆਪਣੀ ਪੁਰਾਣੀ ਵਾਕਫੀ ਦਸਣ ਦੀ ਮਰਜ਼ੀ ਨਾਲ ਆਖ ਦਿਤਾ: 'ਮੈਂ ਸੁਣਿਆ ਹੈ ਅਗੇ ਇਕ ਢੋਢੀਆਂ ਨਾਮੀਂ ਪਿੰਡ ਦੇ ਕੁਝ ਨਾਮਧਾਰੀ ਜਵਾਨ ਸਨ ਜਿਨ੍ਹਾਂ ਨੇ ਰੱਸੇ ਦੇ ਮੁਕਾਬਲੇ ਵਿਚ ਤਮਾਮ ਹਿੰਦੁਸਤਾਨੀ ਟੀਮਾਂ ਨੂੰ ਮਾਤ ਦੇ ਦਿਤੀ ਸੀ।'

'ਇਹ ਠੀਕ ਹੈ—ਪਰ ਅਜ ਸਾਡੀ ਨਾ ਮਾਸ ਖਾਂਣ ਵਾਲਿਆਂ ਦੀ ਜ਼ੋਰ-ਅਜ਼ਮਾਈ ਵਲੋਂ ਉਹ ਸ਼ੁਹਰਤ ਨਹੀਂ।' ਤੇ ਉਹਨਾਂ ਗਲ ਮੁਕਾ ਦਿਤੀ। ਵਲਗਣ ਚੋਂ ਅਸੀਂ ਬਾਹਰ ਨਿਕਲੇ। ਸੂਰਜ ਆਪਣੇ ਤੇਜ਼ ਨੂੰ ਸਮੇਟਦਾ ਹੋਇਆ ਛੇਤੀ ਛੇਤੀ ਅਸਤਾਚਲ ਨੂੰ ਜਾ ਰਿਹਾ ਸੀ। ਕੁਦਰਤ ਇਕ ਨਵੀਨਤਾ ਤੇ ਤਾਜ਼ਗੀ ਭਰੇ ਮਹੌਲ ਨੂੰ ਪੈਦਾ ਕਰਨ ਦੇ ਜਤਨ ਵਿਚ ਲਗਦੀ ਸੀ। ਸੰਤ ਨਗਰ ਨੇ ਜੀਵਨ ਨਗਰ ਦਾ ਧਿਆਨ ਆਕਰਸ਼ਤ ਕਰਦਿਆਂ ਆਖਿਆ: 'ਚਲੀਏ ਜੀ ਹੁਣ, ਨਿਤਨੇਮ ਦਾ ਵਕਤ ਹੋ ਗਿਆ ਹੈ। ਸਤਿਗੁਰੂ ਜੀ ਵੀ ਬਾਹਰੋਂ ਆ ਗਏ ਹੋਣਗੇ। (ਮੈਨੂੰ ਸੰਬੋਧਨ ਕਰਦਿਆਂ) ਤੁਸੀਂ ਅਜ ਏਥੇ ਹੀ ਹੋ ਨਾ, ਕੇਹੜੀ ਕਾਹਲ ਹੈ। ਸ਼ਾਮ ਨੂੰ ਸਤਿਗੁਰਾਂ ਦੇ ਦਰਸ਼ਨ ਕਰਨੇ, ਨਾਲੇ ਹੋਰ ਜੋ ਚਾਹੋ ਵਾਕਫੀ ਕਰ ਲੈਣੀ।'

'ਚੰਗਾ ਫਿਰ ਤੁਸੀਂ ਇਕ ਨਵੀਂ ਲਗੀ ਬਗੀਚੀ ਵਿਚ ਆਰਾਮ ਕਰ ਲਉ ਤੇ ਜੇ ਸਿਮਰਨ ਨੂੰ ਕੋਈ ਮਹਾਨਤਾ ਦਿੰਦੇ ਹੋ ਤਾਂ ਆਓ ਸਾਡੇ ਨਾਲ।' ਜੀਵਨ ਨਗਰ ਜੀ ਨੇ ਹਸਦਿਆਂ ੨ ਕਿਹਾ।

'ਅਜ ਦਾ ਕੀਤਾ ਸਿਮਰਨ ਮੇਰਾ ਕੀ ਸਵਾਰੇਗਾ?' ਮੈਂ ਸੁਭਾਵਕ ਹਾਜ਼ਰ ਜਵਾਬੀ ਵਿਚ ਟਕੋਰਿਆ।

ਤਾਂ ਤੁਸੀਂ ਨਹੀਂ ਜਾਣਦੇ, ਕਬੀਰ ਜੀ ਨੇ ਕਿਹਾ ਹੈ:

ਸੁਪਨੇ ਹੂੰ ਬੁਰੜਾਇਕੈ ਜਿਹ ਮੁਖ ਨਿਕਸੈ ਰਾਮ ॥
ਤਾਕੈ ਪਗ ਕੀ ਪਾਨ ਹੀ ਮੇਰੇ ਤਨ ਕੋ ਚਾਮ ॥

ਤੇ ਅਸੀ ਵਿਛੜ ਗਏ। ਸ਼ਾਮ ਦੇ ਭਜਨ ਸਿਮਰਨ ਤੋਂ ਬਾਦ ਮੈਨੂੰ ਜੀਵਨ ਨਗਰ ਨੇ ਕੋਠੀ 'ਚ ਬੁਲਾ ਭੇਜਿਆ। ਬਾਹਰਵਾਰ ਹੀ ਇਕ ਸਾਫ ਸੁਥਰੇ ਤੇ ਪੋਚੇ ਹੋਏ ਥਾਂ ਤੇ ਦੱਭ ਦੀਆਂ ਬਣੀਆਂਸਫਾਂ ਵਿਛਿਆਂ ਹੋਈਆਂ ਸਨ। ਉਸ ਉਤੇ ਇਕ ਸਾਦਾ ਜੇਹੇ ਵਿਛਾਉਣੇ ਉਤੇਸਤਿਗੁਰੂ ਜੀਬੈਠੇ ਸਨ ਸਿਮਰਨ ਵਿਚ ਸ਼ਾਮਲ ਹੋਈਆਂ ਸੰਗਤਾਂ ਆਪਣੇ ਆਪਣੇ ਆਸਣਾ ਨੂੰ ਜਾ ਰਹੀਆਂ ਹਨ। ਕੁਝ ਨਿਕਟ ਵਰਤੀ ਤੇ ਸਾਧਾਰਣ ਦਰਸ਼ਕ ਬੈਠੇ ਸਨ। ਮੈਂ ਸਤਿਗੁਰਾਂ ਦੀ ਮਹਾਨਤਾ, ਬਜ਼ੁਰਗੀ ਤੇ ਮਗਰਲੀ ਸੁਣੀ ਹੋਈ ਕਹਾਣੀ ਸਦਕਾ, ਬੜੀ ਸ਼ਰਧਾ ਨਾਲ ਮਸਤਕ ਝੁਕਾ ਕੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਆਪਣੀ ਸੁਭਾਵਕ ਮੁਸਕਣੀ ਤੇ ਤਕਣੀ ਨਾਲ ਨਦਰੀ ਨਦਰ ਨਿਹਾਲ ਕਰਦਿਆਂ ਪੁਛਿਆ "ਜੀਵਨ ਨਗਰ ਜੀ ਦਸਦੇ ਹਨ ਕਿ ਤੁਸੀਂ ਏਥੋਂ ਦੀ ਖਰੀਦੀ ਜ਼ਮੀਨ ਦੀ ਵੰਡ ਬਾਬਤ ਜਾਣਨਾ ਚਾਹੁੰਦੇ ਹੋ। ਪੁਛੋ ਕੀ ਪੁਛਦੇ ਹੋ ?"

ਮੈਂ ਆਪ ਦੀ ਅਤਿ ਸਨਿਮਰ ਤੇ ਸਤਿਕਾਰ ਭਰੀ ਆਵਾਜ਼ ਸੁਣ ਕੇ ਮੋਹਿਆ ਗਿਆ। ਅਰਜ਼ ਕੀਤੀ : ਹਜ਼ੂਰ ਧਰਤੀ-ਮਾਂ ਤੇ ਜੀਵਨ ਨਗਰ ਜੀ ਨੇ ਮੈਨੂੰ ਏਥੋਂ ਦੀ ਦਸ਼ਾ ਬਾਬਤ ਬਹੁਤ ਕੁਝ ਸੁਣਾ ਦਿਤਾ ਹੈ। ਉਨ੍ਹਾਂ ਦੀ ਸੁਣਾਈ ਕਹਾਣੀ ਤੋਂ ਅਗਲਾ ਭਾਗ ਕਿ ਆਪ ਦੇ ਨਾਮ ਲੱਗੀ ਕੁਲ ਜ਼ਮੀਨ ਨੂੰ, ਆਪ ਨੇ, ਖਰੀਦ ਵਿਚ ਕੁਲ ਹਿੱਸੇਦਾਰਾਂ ਨੂੰ ਕਿਵੇਂ ਤਕਸੀਮ ਕੀਤਾ, ਇਹ ਜਾਣਨਾ ਚਾਂਹਦਾ ਹਾਂ।

# ਤੁਹਾਨੂੰ ਇਕ ਦੂਜੇ ਨਾਲ ਜੋੜਨ ਵਾਲੀ ਪੁਸਤਕ

# 'ਨਾਮਧਾਰੀ ਪ੍ਰਵਾਰ ਮਾਲਾ'

ਅਸੀਂ 'ਨਾਮਧਾਰੀ ਪ੍ਰਵਾਰ ਮਾਲਾ' ਪੁਸਤਕ ਪੰਥ ਦੇ ਹਰ ਪ੍ਰਵਾਰ ਨੂੰ ਭੇਟ ਕਰਨਾ ਚਾਹੁੰਦੇ ਹਾਂ । ਜਿਸ ਵਿਚ ੪ ਕਿਸਮਾਂ ਨਾਲ ਆਪਣੇ ਪ੍ਰਵਾਰ ਨੂੰ ਸ਼ਾਮਲ ਕੀਤਾ ਜਾਵੇਗਾ ।

* ਪਹਿਲੀ ਕਿਸਮ–ਸਫੇ ਦੇ ਚੌਥੇ ਹਿਸੇ ਵਿਚ ਤੁਹਾਡੇ ਪਿਤਾ ਮਾਤਾ-ਪਿੰਡ ਡਾਕਖਾਨਾ ਪਤਨੀ ਤੇ ਬਚਿਆਂ ਦਾ ਜ਼ਿਕਰ ਹੋਵੇਗਾ । ਜਿਸ ਬਦਲੇ ਅਸੀਂ ਆਪ ਪਾਸੋਂ ਕੇਵਲ ਢਾਈ ਰੁਪੈ ਲਵਾਂਗੇ ।

ਸਾਈਜ਼ ੨੦–੩੦ ਸੋਲ੍ਹਵਾਂ

* ਦੂਜੀ–ਇਕ ਸਫੇ ਦਾ ਅੱਧਾ ਹਿਸਾ ਜਿਸ ਵਿਚ ਉਪਰ ਵਾਲੀਆਂ ਗਲਾਂ ਤੋਂ ਬਿਨਾਂ ਆਪ ਦੀ ਤਸਵੀਰ ਵੀ ਦਿਤੀ ਜਾਵੇਗੀ–ਜਿਸ ਬਦਲੇ ਕੇਵਲ ਪੰਜ ਰੁਪਏ ਹੀ ਲਏ ਜਾਣਗੇ ।

* ਤੀਸਰੀ–ਪੂਰਾ ਸਫਾ ਜਿਸ ਵਿਚ ਤਸਵੀਰ ਸਮੇਤ ਆਪ ਦੀ ਛੋਟੀ ਜਹੀ ਜਾਣ ਪਛਾਣ ਹੋਵੇਗੀ ਤੇ ਇਸ ਬਦਲੇ ੧੦ ਰੁਪੈ ਆਪ ਨੂੰ ਦੇਣੇ ਪੈਣਗੇ ।

* ਚੌਥੀ–ਦੋ ਸਫੇ ਵਿਚ ਆਪ ਦੀ ਤਸਵੀਰ ਵੀ ਤੇ ਆਪ ਦੀ ਪੂਰੀ ਜਾਣ ਪਛਾਣ ਪਾਕਿਸਤਾਨ ਤੋਂ ਲੈ ਕੇ ਹੁਣ ਤਕ ਤੁਹਾਡੇ ਕੰਮ ਕਾਰ ਦਾ ਬਿਓਰਾ ਵੀ ਛਾਪਿਆ ਜਾਵੇਗਾ । ਜਿਸ ਦੇ ੨੦ ਰੁਪੈ ਲਏ ਜਾਣਗੇ । ਦੋ ਸਫਿਆਂ ਤੋਂ ਵਧ ਥਾਂ ਕਿਸੇ ਨੂੰ ਵੀ ਨਹੀਂ ਦਿਤੀ ਜਾਵੇਗੀ ।

ਸਭ ਨਾਮਧਾਰੀ ਸਜਨਾਂ ਪਾਸ ਬੇਨਤੀ ਹੈ ਕਿ ਆਪ ਜਿੰਨੀ ਛੇਤੀ ਆਪਣੀ ਮਨਜ਼ੂਰੀ, ਫੋਟੋ ਤੇ ਰਕਮ ਭੇਜੋਗੇ ਆਪ ਦੇ ਪ੍ਰਵਾਰ ਨੂੰ ਓਨੀ ਹੀ ਪਹਿਲੀ ਥਾਂ ਮਿਲ ਸਕੇਗੀ ।

ਨੋਟ—੧੦ ਰੁਪੈ ਤੇ ੨੦ ਰੁਪੈ ਦੇਣ ਵਾਲੇ ਪ੍ਰਵਾਰਾਂ ਨੂੰ ਕਿਤਾਬ ਮੁਫਤ ਮਿਲੇਗੀ । ਕਿਤਾਬ ਦੀ ਕੀਮਤ ਇਕ ਸਫੇ ਦਾ ਇਕ ਨਵਾਂ ਪੈਸਾ ਹੋਵੇਗਾ ।

—ਮੰਗਲ ਸਿੰਘ ਲਾਇਲਪੁਰੀ

# ਨਵਾਂ ਹਿੰਦੁਸਤਾਨ ਬਾਰੇ

(੧) ਨਵਾਂ ਹਿੰਦੁਸਤਾਨ ਦੋ ਸਾਲਾਂ ਤੋਂ ਰੋਜ਼ਾਨਾ ਹੋ ਚੁਕਾ ਹੈ।

(੨) ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਛਤਰ-ਛਾਇਆ ਹੇਠ ਨਵੀਂ ਦਿੱਲੀ-੧੫ ਤੋਂ ਰੋਜ਼ਾਨਾ ਪ੍ਰਕਾਸ਼ਤ ਹੁੰਦਾ ਹੈ।

(੩) ਇਹ ਸਦਾ ਦੇਸ਼--ਵਿਦੇਸ਼ ਤੇ ਪੰਥਕ ਖ਼ਬਰਾਂ ਨਾਲ ਭਰਪੂਰ ਹੁੰਦਾ ਹੈ।

(੪) ਇਸ ਦੇ ਆਰਟੀਕਲ ਆਪਣੀ ਮਿਸਾਲ ਆਪ ਹੁੰਦੇ ਹਨ।

(੫) ਇਸ ਦਾ ਸਾਲਾਨਾ ਚੰਦਾ ਦੇਸ਼ ੩੦ ਤੇ ਪ੍ਰਦੇਸ਼ ੪੦ ਰੁਪੈ ਹੈ।

ਇਸ ਦੇ ਦਸ ਸਾਲਾ ਮੈਂਬਰਾਂ ਲਈ ਚੰਦਾ ਦੇਸ਼ ੧੫੦ ਤੇ ਪ੍ਰਦੇਸ਼ ੨੫੦ ਰੁਪੈ ਹੈ।

ਸਤਿਗੁਰਾਂ ਦੀ ਹਾਰਦਿਕ ਇੱਛਾ ਹੈ ਕਿ ਇਹ ਅਖਬਾਰ ਹਰ ਘਰ ਵਿਚ ਜ਼ਰੂਰ ਪੁਜੇ।

ਜੇ ਤੁਸੀਂ ਅਜੇ ਤਕ ਇਸ ਦੇ ਪੱਕੇ ਗਾਹਕ ਨਹੀਂ ਬਣੇ ਤਾਂ ਇਸ ਦਾ ਚੰਦਾ ਭੇਜ ਕੇ ਇਸ ਦੇ ਪਾਠਕ ਬਣੋ।

ਪੂਰਾ ਪਤਾ :

## ਰੋਜ਼ਾਨਾ "ਨਵਾਂ ਹਿੰਦੁਸਤਾਨ"

੧੯, ਬਾਲੀ ਨਗਰ, ਨਵੀਂ ਦਿੱਲੀ–੧੫.